# ਵਰਿਆਮ

ਜੁਲਾਈ-੨੦੨੧

੪੬ਵਾਂ ਸਾਲ

ਮੇਰੀ ਆਖਰੀ ਖਾਹਿਸ਼ ਇਹ ਹੈ ਕਿ ਸਾਡੇ ਦੇਸ਼ ਵਿੱਚੋਂ ਕੋਈ ਨੌਜਵਾਨ ਅਜਿਹਾ ਨਿਕਲਨਾ ਚਾਹੀਦਾ ਹੈ ਜੋ ਅੱਗੇ ਵਧੇ ਅਤੇ ਸਾਡੇ ਦੇਸ਼ ਦਾ ਤਿਰੰਗਾ ਝੰਡਾ ਓਲਪਿੰਕ ਖੇਡਾਂ ਵਿੱਚ ਫਹਿਰਾਏ ।

—ਮਿਲਖਾ ਸਿੰਘ

ਅਲਵਿਦਾ...

## ਫਲਾਇੰਗ ਸਿੱਖ
## ਸ੍ਰ. ਮਿਲਖਾ ਸਿੰਘ







Sri Satguru Jagjit Singh Ji eLibrary NamdhariElibrary@gmail.com

40/-

# ਸੂਬਾ ਸੁਰਿੰਦਰ ਕੌਰ ਖਰਲ (1952-2021)

## ਜੀਵਨ ਦੇ ਸੁਨਹਿਰੇ ਪਲ




ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੂੰ ਆਪਣੀ ਪੁਸਤਕ 'ਲੁਕਿਆ ਸੱਚ' ਭੇਂਟ ਕਰਦੇ ਹੋਏ ਸੂਬਾ ਸੁਰਿੰਦਰ ਕੌਰ ਖਰਲ



ਸ੍ਰੀ ਸਤਿਗੁਰੂ ਜੀ ਤੋਂ ਅਸ਼ਰੀਵਾਦ ਪ੍ਰਾਪਤ ਕਰਦੇ ਹੋਏ ਸੂਬਾ ਸੁਰਿਦੰਰ ਕੌਰ ਖਰਲ ਅਤੇ ਸੰਤ ਭਗਵੰਤ ਸਿੰਘ ਜੀ।

# ਵਰਿਆਮ


ਜੁਲਾਈ ੨੦੨੧

ਜਿਲਦ-੪੬

ਅੰਕ- ੯

ਬਾਨੀ ਸੰਪਾਦਕ
ਸ੍ਰ. ਜਗਦੀਸ਼ ਸਿੰਘ 'ਵਰਿਆਮ'
ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

ਸੰਪਾਦਕ : ਡਾ. ਰਜਵੰਤ ਕੌਰ
ਮੋਬਾਇਲ : 98786-16996,
98143-18720

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARYAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, Jalandhar-144001 |
| ਫੋਨ-:੦੧੮੧- ੨੨੨੨੫੪੩ | Ph. :0181-2222543 (O) |


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੪੦-੦੦ ਰੁਪਏ |
| ਸਲਾਨਾ ਚੰਦਾ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦੦-੦੦ ਰੁਪਏ |
| ਵਿਦੇਸ਼ ਲਈ | ੫੦ ਪੌਂਡ ਜਾਂ ੬੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Waryam ਦੇ ਨਾਂਅ ਤੇ ਹੀ ਭੇਜੇ ਜਾਣ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ




**WARYAM** Current A/C No.
607201010050208
IFSC/RTGS Code :UBIN0560723
Union Bank of India Rama Mandi Jalandhar City
E-mail : editor@waryam.com,
drrajwant@waryam.com,
jagdishsinghwariam@gmail.com
drrajwant@gmail.com





Sri Satguru Jagjit Singh Ji eLibrary NamdhariElibrary@gmail.com

# ਅਣਗਹਿਲੀ ਨਾ ਕਰੀਏ

ਪਿਛਲੇ ਡੇਢ ਸਾਲ ਤੋਂ ਸਾਰਾ ਵਿਸ਼ਵ ਕਰੋਨਾ ਮਹਾਮਾਰੀ ਦਾ ਸੰਤਾਪ ਭੋਗ ਰਿਹਾ ਹੈ। ਹਰ ਛੋਟੇ ਵੱਡੇ ਦੇਸ਼, ਸ਼ਹਿਰ, ਕਸਬੇ ਅਤੇ ਪਿੰਡ ਉੱਤੇ ਕਰੋਨਾ ਵਾਇਰਸ ਨੇ ਕਹਿਰ ਢਾਹਿਆ ਹੈ। ਕਰੋੜਾਂ ਦੀ ਗਿਣਤੀ ਵਿੱਚ ਵੱਡਮੁੱਲੀਆਂ ਜਾਨਾਂ ਅਜਾਂਈ ਚਲੀਆਂ ਗਈਆਂ ਹਨ। ਭਾਵੇਂ ਪਰਮਾਤਮਾ ਨੇ ਹਰ ਜੀਅ ਦੀ ਉਮਰ ਤੇ ਸਾਹ ਪਹਿਲਾਂ ਹੀ ਲਿਖ ਕੇ ਭੇਜੇ ਹਨ ਅਤੇ ਉਸਨੇ ਓਨੇ ਹੀ ਭੋਗਣੇ ਹਨ, ਪਰ ਇੰਞ ਮਹਿਸੂਸ ਹੋ ਰਿਹਾ ਹੈ ਕਿ ਇਸ ਮਹਾਂਮਾਰੀ ਨਾਲ ਅਨਿਆਈ ਮੌਤਾਂ ਹੋਈਆਂ ਹਨ। ਘਰਾਂ ਦੇ ਘਰ ਬਰਬਾਦ ਹੋ ਗਏ ਹਨ। ਇਕੋ ਪਰਵਾਰ ਦੀਆਂ ਦੋ-ਦੋ, ਤਿੰਨ-ਤਿੰਨ ਪੀੜ੍ਹੀਆਂ ਇਸ ਨਾਮੁਰਾਦ ਬਿਮਾਰੀ ਦੀਆਂ ਸ਼ਿਕਾਰ ਹੋ ਗਈਆਂ ਹਨ।

ਬਾਹਰਲੇ ਮੁਲਕਾਂ ਚੀਨ, ਅਮਰੀਕਾ, ਇਟਲੀ, ਜਰਮਨੀ, ਸਪੇਨ ਦੀ ਭਿਆਨਕ ਸਥਿਤੀ ਨੂੰ ਵੇਖਦੇ ਹੋਏ ਭਾਰਤ ਸਰਕਾਰ ਨੇ ਮਾਰਚ 2020 ਵਿੱਚ ਸਾਰੇ ਭਾਰਤ ਦੀ ਤਾਲਾਬੰਦੀ ਕਰ ਦਿੱਤੀ, ਜਿਸ ਕਾਰਨ ਆਮ ਜਨਤਾ ਨੂੰ ਕਾਫੀ ਆਰਥਕ ਸੰਕਟ ਵਿੱਚੋਂ ਗੁਜਰਨਾ ਪਿਆ। ਲੋਕਾਂ ਦੀਆਂ ਨੌਕਰੀਆਂ ਚਲੀਆਂ ਗਈਆਂ, ਕਈ ਕਾਰਖਾਨੇ, ਫੈਕਟਰੀਆਂ ਤੇ ਕਾਰੋਬਾਰ ਬੰਦ ਹੋ ਗਏ, ਮੁਲਾਜ਼ਮਾਂ ਦੀਆਂ ਤਨਖਾਹਾਂ ਅੱਧੀਆਂ ਹੋ ਗਈਆਂ, ਦਿਹਾੜੀ ਕਰਨ ਵਾਲੇ ਕਿਰਤੀਆਂ, ਮਜ਼ਦੂਰਾਂ ਜਾਂ ਰੇੜ੍ਹੀਆਂ ਲਗਾ ਕੇ ਰੋਜ਼ ਦਾ ਰੋਜ਼ ਕਮਾ ਕੇ ਖਾਣ ਵਾਲਿਆਂ ਲਈ ਤੇ ਕਰੋਨਾ ਨਾਲੋਂ ਵੱਧ ਭੁੱਖ ਦਾ ਸੰਕਟ ਆਣ ਪਿਆ। ਯਾਦ ਕਰੋ ਕਿਸ ਤਰ੍ਹਾਂ ਪਿਛਲੇ ਸਾਲ ਇਹਨਾਂ ਦਿਨਾਂ ਵਿੱਚ ਭਰ ਗਰਮੀ ਵਿੱਚ ਮਜ਼ਦੂਰਾਂ ਦਾ ਪਲਾਇਨ ਹੋਇਆ, ਪਰ ਸਰਕਾਰ ਵਲੋਂ ਆਵਾਜਾਈ ਦੀ ਕੋਈ ਮਦਦ ਨਹੀਂ ਮਿਲੀ। ਰੇਲਾਂ, ਬਸਾਂ, ਜਹਾਜ ਸਭ ਬੰਦ ਹੋਣ ਕਰਕੇ ਜਿਹੜਾ ਬੰਦਾ, ਚਾਹੇ ਉਹ ਨੌਕਰੀਪੇਸ਼ਾ ਹੋਵੇ, ਵਪਾਰੀ ਹੋਵੇ ਜਾਂ ਵਿਦਿਆਰਥੀ, ਜਿੱਥੇ ਸੀ, ਉੱਥੇ ਹੀ ਫੱਸ ਗਿਆ। ਜਿਹੜੇ ਬਿਮਾਰਾਂ ਅਤੇ ਬਜ਼ੁਰਗਾਂ ਦਾ ਨੌਕਰਾਂ ਦੇ ਸਿਰ ਤੇ ਕੰਮ ਚਲਦਾ ਸੀ, ਉਹਨਾਂ ਲਈ ਬੜੀ ਮੁਸ਼ਕਿਲ ਬਣ ਗਈ। ਨਰਸਰੀ ਤੋਂ ਲੈ ਕੇ ਉੱਚ ਸਿੱਖਿਆ ਪ੍ਰਾਪਤ ਕਰ ਰਹੇ ਵਿਦਿਆਰਥੀਆਂ ਦਾ ਨੁਕਸਾਨ ਤਾਂ ਨਾ ਪੂਰਾ ਹੋਣ ਵਾਲਾ ਘਾਟਾ ਹੈ। ਜਿਵੇਂ ਜਿਵੇਂ ਭਾਰਤ ਵਿੱਚ ਕਰੋਨਾ ਦੇ ਕੇਸ ਵੱਧਣ ਲੱਗੇ, ਸਰਕਾਰ ਅਤੇ ਪ੍ਰਸ਼ਾਸਨ ਵਿੱਚ ਹਫੜਾ ਦਫੜੀ ਪੈ ਗਈ ਕਿਉਂਕਿ ਇਸ ਤਰ੍ਹਾਂ ਦੀ ਸਥਿਤੀ ਨਾਲ ਹਰ ਕੋਈ ਪਹਿਲੀ ਵਾਰੀ ਨਜਿੱਠ ਰਿਹਾ ਸੀ। ਇਸ ਦੇ ਨਾਲ ਹੀ ਪੁਲਿਸ ਅਤੇ ਡਾਕਟਰੀ ਅਮਲੇ ਨੂੰ ਵੀ ਬੜੀ ਮਿਹਨਤ ਕਰਨੀ ਪਈ ਜੋ ਕਿ ਅੱਜ ਤਕ ਵੀ ਆਪਣੀਆਂ ਸੇਵਾਵਾਂ ਪ੍ਰਦਾਨ ਕਰ ਰਹੇ ਹਨ। ਬੈਂਕ ਕਰਮਚਾਰੀ ਜੋ ਕਿ ਕਰਫਿਊ ਅਤੇ ਤਾਲਾਬੰਦੀ ਦੌਰਾਨ ਵੀ ਲਗਾਤਾਰ ਕੰਮ ਤੇ ਜਾਂਦੇ ਰਹੇ, ਉਹਨਾਂ ਦੀ ਜਾਨ ਵੀ ਖਤਰੇ ਵਿੱਚ ਬਣੀ ਰਹੀ। ਬਹੁਤ ਸਾਰੇ ਡਾਕਟਰ, ਨਰਸਾਂ, ਹੋਰ ਮੈਡੀਕਲ ਸਟਾਫ, ਪੁਲਿਸ ਕਰਮਚਾਰੀ, ਪੱਤਰਕਾਰ ਅਤੇ ਮੀਡੀਆ ਵਾਲੇ ਵੀ ਇਸ ਬਿਮਾਰੀ ਕਾਰਨ ਆਪਣੀ ਜਾਨ ਗਵਾ ਬੈਠੇ। ਇਸ ਦੇ ਨਾਲ ਹੀ ਦੇਸ਼ ਦੀਆਂ ਕਈ ਪ੍ਰਤਿਸ਼ਠਿਤ ਹਸਤੀਆਂ ਜਿਨ੍ਹਾਂ ਦਾ ਸਮਾਜ ਦੀ ਉਸਾਰੀ ਵਿੱਚ ਵੱਡਾ ਯੋਗਦਾਨ ਹੈ– ਕਲਾਕਾਰ, ਸੰਗੀਤਕਾਰ, ਸਾਹਿਤਕਾਰ ਅਤੇ ਖਿਡਾਰੀ ਵੀ ਇਸ ਸੰਸਾਰ ਨੂੰ ਅਲਵਿਦਾ ਆਖ ਗਏ।

ਹਾਲਾਤ ਇੰਞ ਦੇ ਬਣ ਗਏ ਕਿ ਮ੍ਰਿਤਕ ਦੇਹਾਂ ਨੂੰ ਚਾਰ ਮੋਢੇ ਵੀ ਨਸੀਬ ਨਹੀਂ ਹੋਏ। ਪਲਾਸਟਿਕ ਸ਼ੀਟਾਂ ਵਿੱਚ ਲਪੇਟੀਆਂ ਮ੍ਰਿਤਕ ਦੇਹਾਂ ਸਿੱਧਾ ਹਸਪਤਾਲ ਤੋਂ ਸ਼ਮਸ਼ਾਨ ਘਾਟ ਲਿਆਉਂਦੀਆਂ ਗਈਆਂ ਅਤੇ ਬਿਨਾਂ ਕਿਸੇ ਰੀਤੀ ਰਿਵਾਜ਼ ਜਾਂ ਅੰਤਿਮ ਰਸਮਾਂ ਨਿਭਾਏ ਅਗਨੀ ਭੇਟਾ ਕੀਤੀਆਂ ਗਈਆਂ ਜਾਂ ਦਫਨਾਈਆਂ ਗਈਆਂ। ਹੱਸਦੇ ਖੇਡਦੇ ਚਿਹਰੇ ਝੱਟ ਪੱਟ ਅਲੋਪ ਹੋ ਗਏ। ਐਸ ਅਫਰਾ ਤਫਰੀ ਵਿੱਚ ਲੋਕਾਂ ਨੇ ਸਿੱਖ ਲਿਆ ਕਿ ਹੁਣ ਕਰੋਨਾ ਦੇ ਨਾਲ ਹੀ ਜੀਣਾ ਪਵੇਗਾ। ਇਸ ਲਈ ਲੋਕਾਂ ਨੇ ਹਸਪਤਾਲ ਜਾਂ ਆਈਸੋਲੇਸ਼ਨ ਸੈਂਟਰ ਜਾਣ ਨਾਲੋਂ ਘਰ ਵਿੱਚ ਇਕੱਲੇ ਰਹਿ ਕੇ ਆਪਣਾ ਇਲਾਜ ਕਰਵਾਉਣਾ ਹੀ ਬਿਹਤਰ ਸਮਝਿਆ। ਪਿਛਲੇ ਸਾਲ ਭਾਰਤ ਵਿਚਲਾ ਕਰੋਨਾ ਵਾਇਰਸ ਬਾਹਰ ਦੇ ਮੁਲਕਾਂ ਵਾਲੇ ਕਰੋਨਾ ਵਾਇਰਸ ਨਾਲੋਂ ਘੱਟ ਖਤਰਨਾਕ ਸੀ। ਇਸ ਲਈ ਮੌਤ ਦੀ ਦਰ ਕੁੱਝ ਘੱਟ ਸੀ। ਬਹੁਤ ਸਾਰੇ ਲੋਕ ਘਰੇ ਇਲਾਜ ਕਰ ਕੇ ਤੰਦਰੁਸਤ ਹੋ ਰਹੇ ਸਨ ਅਤੇ ਹੌਲੀ ਹੌਲੀ ਭਾਰਤ ਵਿੱਚ ਕੇਸਾਂ ਦੀ ਗਿਣਤੀ ਵੀ ਘਟਣ ਲੱਗੀ। ਮਨ ਨੂੰ ਥੋੜ੍ਹੀ ਜਿਹੀ ਸ਼ਾਂਤੀ ਆਉਣ ਲੱਗੀ, ਨਾਲ ਹੀ ਜਨਵਰੀ ਤੋਂ ਟੀਕਾਕਰਨ ਸ਼ੁਰੂ ਹੋ ਗਿਆ। ਭਾਵੇਂ ਇਸ ਦੀ ਰਫ਼ਤਾਰ ਬਹੁਤ ਘੱਟ ਸੀ, ਪਰ ਇਹੀ ਵਿਸ਼ਵਾਸ ਸੀ ਕਿ ਹੁਣ ਇਸ ਬਿਮਾਰੀ ਨੂੰ ਠੱਲ੍ਹ ਪੈ ਜਾਵੇਗੀ।

ਯਾਦ ਰਹੇ, ਕਰੋਨਾ ਦੇ ਕੇਸ ਘਟੇ ਸਨ, ਖਤਮ ਨਹੀਂ ਹੋਏ ਸਨ। ਅਣਗਹਿਲੀ ਕਰਕੇ ਲੋਕਾਂ ਨੇ ਮਿਲਣਾ ਜੁਲਣਾ ਸ਼ੁਰੂ ਕਰ ਦਿੱਤਾ, ਬਜ਼ਾਰਾਂ-ਹੋਟਲਾਂ ਵਿੱਚ ਭੀੜ ਵੱਧਣ ਲੱਗੀ, ਬੱਸਾਂ-ਗੱਡੀਆਂ ਚੱਲਣ ਲਗੀਆਂ, ਵਿਆਹ ਸ਼ਾਦੀਆਂ ਦੀਆਂ ਪਾਰਟੀਆਂ ਹੋਣ ਲੱਗੀਆਂ। ਧਾਰਮਿਕ ਤੇ ਸਮਾਜਿਕ ਇਕਤੱਰਤਾਵਾਂ ਹੋਣ ਲੱਗ ਪਈਆਂ। ਦੇਸ਼ ਵਿੱਚ ਚੁਣਾਵੀ ਮਹੌਲ ਦੇ ਕਾਰਨ ਹਜ਼ਾਰਾਂ ਦੀ ਗਿਣਤੀ ਵਾਲੀਆਂ ਰੈਲੀਆਂ ਹੋਣ ਲੱਗੀਆਂ। ਕਿਸਾਨ ਵੀ ਦਿੱਲੀ ਦੇ ਬਾਰਡਰਾਂ ਤੇ ਸਰਕਾਰ ਦੀ ਬੇਰੁਖੀ ਕਾਰਨ ਕਰੋਨਾ ਜਿਹੇ ਅਸੁਰਖਿੱਅਤ ਮਹੌਲ ਵਿੱਚ


Sri Satguru Jagjit Singh Ji eLibrary NamdhariElibrary@gmail.com

ਆਪਣੀਆਂ ਮੰਗਾਂ ਨੂੰ ਲੈ ਕੇ ਡਟੇ ਰਹੇ। ਭਾਵੇਂ ਸਿਹਤ ਵਿਭਾਗ ਵੱਲੋਂ ਕਰੋਨਾ ਤੋਂ ਬਚਣ ਲਈ ਹਿਦਾਇਤਾਂ ਜਾਰੀ ਸਨ, ਪਰ ਦੇਖਾ ਦੇਖੀ ਲੋਕਾਂ ਨੇ ਮਾਸਕ ਪਾਉਣੇ ਬੰਦ ਕਰ ਦਿੱਤੇ ਅਤੇ ਸਮਾਜਿਕ ਦੂਰੀ ਦਾ ਤਾਂ ਕੋਈ ਨਿਯਮ ਰਿਹਾ ਹੀ ਨਹੀਂ। ਅਸੀਂ ਇਹ ਭੁੱਲ ਗਏ ਕਿ ਇਹ ਬਿਮਾਰੀ ਕਿੰਨੀ ਛੇਤੀ ਗੁਣਾ ਹੁੰਦੀ ਹੈ। ਇਸੇ ਅਣਗਹਿਲੀ ਕਰਕੇ ਸਾਨੂੰ ਭਾਰਤ ਵਿੱਚ ਕਰੋਨਾ ਦੀ ਦੂਸਰੀ ਲਹਿਰ ਦਾ ਸੰਤਾਪ ਭੋਗਣਾ ਪਿਆ, ਜੋ ਕਿ ਪਿਛਲੇ ਸਾਲ ਵਾਲੀ ਪਹਿਲੀ ਲਹਿਰ ਤੋਂ ਕਿਤੇ ਵੱਧ ਭਿਆਨਕ ਅਤੇ ਸ਼ਕਤੀਸ਼ਾਲੀ ਸੀ। ਕਿਸੇ ਤੂਫਾਨ ਤੋਂ ਘੱਟ ਨਹੀਂ ਸੀ ਇਸਦਾ ਅਸਰ।

ਭਾਰਤ ਵਿੱਚ ਬਿਮਾਰਾਂ ਦੀ ਗਿਣਤੀ ਮਾਰਚ ਮਹੀਨੇ ਤੋਂ ਵੱਧਣੀ ਸ਼ੁਰੂ ਹੋਈ ਜਿਹੜੀ ਕਿ ਅਪਰੈਲ ਮਈ ਤਕ ਆਉਂਦੇ ਆਉਂਦੇ ਸ਼ੂਟ ਵੱਟ ਗਈ। ਮਰੀਜਾਂ ਦੀ ਗਿਣਤੀ ਵੱਧਣ ਨਾਲ ਹਸਪਤਾਲਾਂ ਵਿੱਚ ਬੈਡ, ਦਵਾਈਆਂ, ਟੀਕੇ, ਆਕਸੀਜਨ ਅਤੇ ਵੈਂਟੀਲੇਟਰਾਂ ਦੀ ਭਾਰੀ ਕਮੀ ਹੋ ਗਈ। ਬਾਕੀ ਦੀ ਕਸਰ ਕਾਲਾ ਬਜ਼ਾਰੀ ਨੇ ਪੂਰੀ ਕਰ ਦਿੱਤੀ। ਵਾਇਰਸ ਦਾ ਅਸਰ ਐਨਾ ਜਿਆਦਾ ਸੀ ਕਿ ਸਿੱਧਾ ਫੇਫੜਿਆਂ ਨੂੰ ਅਸਰ ਕਰਦਾ ਸੀ, ਜਿਸ ਨਾਲ ਸਾਹ ਔਖਾ ਹੋਣਾ ਅਤੇ ਸਰੀਰ ਵਿੱਚ ਇਕਦਮ ਆਕਸੀਜਨ ਦੀ ਕਮੀ ਦੇ ਆ ਜਾਣ ਕਰਕੇ ਮਰੀਜਾਂ ਦੇ ਘਰ ਦਿਆਂ ਨੂੰ ਫਿਕਰ ਅਤੇ ਭਾਜੜਾਂ ਪੈ ਰਹੀਆਂ ਸਨ। ਬਹੁਤ ਸਾਰੇ ਮਰੀਜ ਹਸਪਤਾਲ ਵਿੱਚ ਦਾਖਲਾ ਨਾ ਮਿਲਣ ਕਰਕੇ ਸੜਕਾਂ ਤੇ ਜਾਂ ਹਸਪਤਾਲਾਂ ਦੇ ਗੇਟ ਤੇ ਹੀ ਦਮ ਤੋੜ ਗਏ। ਜਿਨ੍ਹਾਂ ਨੂੰ ਔਖਾ ਸੌਖਾ ਦਾਖਲਾ ਮਿਲ ਵੀ ਗਿਆ, ਉਹ ਜੀਵਨ ਸੰਘਰਸ਼ ਕਰਦੇ ਕਰਦੇ ਆਪਣੀ ਜਾਨ ਹਾਰ ਗਏ। ਭਾਗਾਂ ਵਾਲੇ ਹੀ ਇਸ ਮੁਸ਼ਕਿਲ ਘੜੀ ਵਿੱਚੋਂ ਬਾਹਰ ਆ ਸਕੇ। ਇਸੇ ਕੌੜੇ ਸੱਚ ਨੂੰ ਬਿਆਨ ਕਰਦਿਆਂ ਕਿਸੇ ਨੇ ਲਿਖਿਆ ਹੈ– "ਜਿਨ੍ਹਾਂ ਨੇ ਆਪਣਿਆਂ ਨੂੰ ਗਵਾ ਲਿਆ, ਉਹਨਾਂ ਲਈ ਕਰੋਨਾ ਇਕ ਮਹਾਮਾਰੀ ਹੈ। ਜਿਹੜੇ ਹਸਪਤਾਲ ਵਿੱਚ ਰਹਿ ਕੇ ਵਾਪਸ ਆ ਗਏ, ਉਹਨਾਂ ਲਈ ਇਕ ਬਿਮਾਰੀ ਹੈ। ਜਿਨ੍ਹਾਂ ਨੂੰ ਕੁੱਝ ਨਹੀਂ ਹੋਇਆ ਉਹਨਾਂ ਲਈ ਇਕ ਨਾਟਕ ਹੈ।'' ਸਹੀ ਕਿਹਾ ਹੈ– 'ਜਿਸ ਤਨ ਲਾਗੇ ਸੋ ਹੀ ਜਾਣੇ।' ਇਹ ਸਥਿਤੀ ਭਾਰਤ ਦੀ ਰਾਜਧਾਨੀ ਦਿੱਲੀ ਦੇ ਨਾਲ ਨਾਲ ਬਾਕੀ ਦੇ ਸੂਬਿਆਂ – ਯੂ.ਪੀ., ਬਿਹਾਰ, ਪੰਜਾਬ, ਰਾਜਸਥਾਨ, ਮਹਾਰਾਸ਼ਟਰ ਅਤੇ ਕਰਨਾਟਕ ਵਿੱਚ ਵੀ ਸੀ। ਰੋਜ਼ ਆਪਣੀ ਜਾਣ ਪਛਾਣ ਵਿੱਚ ਚਾਰ ਪੰਜ ਮੌਤਾਂ ਦੀਆਂ ਖਬਰਾਂ ਸੁਣ ਲਈਦੀਆਂ ਸਨ। ਸਥਿਤੀ ਐਨੀ ਗੰਭੀਰ ਸੀ ਕਿ ਸ਼ਮਸ਼ਾਨ ਘਾਟ ਵਿੱਚ ਸਸਕਾਰ ਕਰਨ ਲਈ ਲੰਮੀਆਂ ਕਤਾਰਾਂ ਲੱਗੀਆਂ ਹੋਈਆਂ ਸਨ। ਹੋਰ ਤੇ ਹੋਰ ਕੁੱਝ ਬੇਰਹਿਮਾਂ ਨੇ ਮ੍ਰਿਤਕ ਦੇਹਾਂ ਦਾ ਸਸਕਾਰ ਕਰਨ ਦੀ ਬਜਾਏ ਉਹਨਾਂ ਨੂੰ ਗੰਗਾ ਨਦੀ ਵਿੱਚ ਸੁੱਟ ਦਿੱਤਾ। ਗੰਗਾ ਨਦੀ ਵੀ ਇਹ ਜੁਲਮ ਵੇਖ ਕੇ ਰੋ ਪਈ ਹੋਵੇਗੀ। ਜਿਆਦਾਤਰ ਸੂਬਿਆਂ ਵਿੱਚ ਕਰਫਿਊ ਅਤੇ ਤਾਲਾਬੰਦੀ ਕਰਨੀ ਪਈ। ਕੰਮ ਕਾਰ ਫੇਰ ਠੱਪ ਹੋ ਗਏ ਤੇ ਲੋਕ ਫੇਰ ਘਰਾਂ ਵਿੱਚ ਕੈਦ ਹੋ ਗਏ। ਇਸ ਨਾਲ ਹੀ ਸਥਿਤੀ ਵਿੱਚ ਸੁਧਾਰ ਹੋਇਆ।

ਹੁਣ ਕਰੋਨਾ ਦੀ ਦੂਸਰੀ ਲਹਿਰ ਦਾ ਲਗਭਗ ਅੰਤ ਹੋ ਗਿਆ ਹੈ। ਲਹਿਰ ਦਾ ਅੰਤ ਹੋਇਆ ਹੈ, ਕਰੋਨਾ ਦਾ ਨਹੀਂ। ਅੱਜ ਵੀ ਭਾਰਤ ਵਿੱਚ ਕਰੋਨਾ ਮਰੀਜ਼ ਹਸਪਤਾਲਾਂ ਵਿੱਚ ਵੀ ਦਾਖਲ ਹਨ ਅਤੇ ਘਰਾਂ ਵਿੱਚ ਵੀ ਜੇਰੇ ਇਲਾਜ ਹਨ। (ਜਦੋਂ ਇਸ ਲੇਖ ਨੂੰ ਅੰਤਿਮ ਛੋਹਾਂ ਦਿੱਤੀਆਂ ਜਾ ਰਹੀਆਂ ਸਨ, ਉਦੋਂ ਉੱਡਣਾ ਸਿੱਖ ਸ੍ਰ. ਮਿਲਖਾ ਸਿੰਘ ਜੀ ਦੀ ਕਰੋਨਾ ਕਾਰਨ ਹੋਈ ਮੌਤ ਦੀ ਦੁਖਦਾਈ ਖਬਰ ਮਿਲੀ। ਪੰਜ ਦਿਨ ਪਹਿਲਾਂ ਉਹਨਾਂ ਦੀ ਪਤਨੀ ਬੀਬੀ ਨਿਰਮਲ ਕੌਰ ਜੀ ਵੀ ਇਸੇ ਬਿਮਾਰੀ ਕਾਰਨ ਚੜ੍ਹਾਈ ਕਰ ਗਏ ਸਨ।) ਜਦੋਂ ਕਰੋਨਾ ਆਪਣਾ ਪ੍ਰਚੰਡ ਰੂਪ ਵਿਖਾ ਰਿਹਾ ਸੀ, ਉਦੋਂ 18 ਸਾਲ ਤੋਂ ਉੱਪਰ ਵਾਲਿਆਂ ਲਈ ਟੀਕਾਕਰਨ ਅਭਿਆਨ ਵੀ ਸ਼ੁਰੂ ਹੋ ਚੁੱਕਾ ਸੀ, ਪਰ ਸਰਕਾਰ ਦਾ ਸਾਰਾ ਧਿਆਨ ਮਰੀਜ਼ਾਂ ਨੂੰ ਕਿਵੇਂ ਸਾਂਭਿਆ ਜਾਏ, ਇਸ ਵੱਲ ਲੱਗਾ ਹੋਇਆ ਸੀ, ਜਿਸ ਕਾਰਨ ਟੀਕਾਕਰਨ ਮੁਲਤਵੀ ਹੋ ਗਿਆ।

ਮੇਰਾ ਇਹ ਸਾਰਾ ਕੁੱਝ ਲਿਖਣ ਦਾ ਮਕਸਦ ਸਿਰਫ ਇਹ ਹੈ ਕਿ ਤੁਹਾਨੂੰ ਆਗਾਹ ਕੀਤਾ ਜਾਵੇ ਕਿ ਕਿਸੇ ਵੀ ਤਰ੍ਹਾਂ ਅਣਗਹਿਲੀ ਨਾ ਕੀਤੀ ਜਾਵੇ। ਅਸੀਂ ਨਹੀਂ ਚਾਹੁੰਦੇ ਕਿ ਸਾਡੇ ਵਿੱਚੋਂ ਕੋਈ ਵੀ ਅਜਿਹੀ ਸਥਿਤੀ ਵਿੱਚੋਂ ਗੁਜਰੇ। ਇਸ ਲਈ ਆਪਣਾ ਪੂਰਾ ਧਿਆਨ ਰੱਖਿਆ ਜਾਏ। ਭੀੜ ਭਾੜ ਵਾਲੀਆਂ ਥਾਵਾਂ ਤੇ ਬਿਲਕੁਲ ਜਾਣ ਦੀ ਜ਼ਰੂਰਤ ਨਹੀਂ। ਜਿੱਥੇ ਜਾਣਾ ਬਹੁਤ ਜ਼ਰੂਰੀ ਹੋਵੇ ਉੱਥੇ ਮਾਸਕ ਪਾ ਕੇ ਅਤੇ ਦੂਰ ਰਹਿ ਕੇ ਸਾਰ ਲਿਆ ਜਾਏ।

ਉਮੀਦ ਹੈ ਕਿ ਹੁਣ ਟੀਕਾਕਰਨ ਦੀ ਰਫਤਾਰ ਕੁੱਝ ਵਧੇਗੀ। ਸਰਕਾਰ, ਪ੍ਰਸ਼ਾਸਨ ਅਤੇ ਸਿਹਤ ਸੰਸਥਾਵਾਂ ਵਲੋਂ ਲੋਕਾਂ ਨੂੰ ਟੀਕਾ ਲਗਵਾਉਣ ਲਈ ਜਾਗਰੂਕ ਕੀਤਾ ਜਾ ਰਿਹਾ ਹੈ। ਜਿੰਨਾ ਚਿਰ ਅਸੀਂ ਸਾਰੇ ਜਣੇ ਟੀਕੇ ਦੀਆਂ ਦੋਨੋਂ ਡੋਜ਼ ਨਹੀਂ ਲਗਵਾ ਲੈਂਦੇ, ਓਨੀ ਦੇਰ ਟੀਕਾਕਰਨ ਦਾ ਮਿਸ਼ਨ ਸਫਲ ਨਹੀਂ ਹੋ ਸਕਦਾ। ਸਭ ਦੇ ਸਾਂਝੇ ਯਤਨਾਂ ਨਾਲ ਹੀ ਅਸੀਂ ਇਸ ਤੂਫਾਨ ਰੂਪੀ ਮਹਾਮਾਰੀ ਦੇ ਮਾਰੂ ਅਸਰ ਤੋਂ ਬੱਚ ਸਕਦੇ ਹਾਂ। ਸੋ ਸਥਿਤੀ ਦੀ ਗੰਭੀਰਤਾ ਨੂੰ ਸਮਝਦੇ ਹੋਏ ਆਪਾਂ ਸਿਆਣੇ ਬਣੀਏ ਅਤੇ ਆਪਣਾ ਤੇ ਆਪਣਿਆਂ ਦਾ ਬਚਾਅ ਕਰੀਏ।

**-ਰਜਵੰਤ ਕੌਰ**


Sri Satguru Jagjit Singh Ji eLibrary NamdhariElibrary@gmail.com



# ਮੇਰਾ ਪਿੰਡ

-ਸ੍ਰ. ਜਗਦੀਸ਼ ਸਿੰਘ ਵਰਿਆਮ

ਮੇਰਾ ਪਿੰਡ, ਮੇਰਾ ਜਨਮ ਨਗਰ, ਸੰਨ ਸੰਤਾਲੀ ਵਿਚ ਪਾਕਿਸਤਾਨ ਦਾ ਹਿੱਸਾ ਬਣ ਗਿਆ ਸੀ। ਮੇਰਾ ਪਿੰਡ ਅੱਧੀ ਸਦੀ ਤੋਂ ਪਹਿਲਾਂ ਦੇ ਦ੍ਰਿਸ਼ ਵਿਚ ਮੈਨੂੰ ਕਿਸੇ ਪੁਰਾਤਨ ਸਮੇਂ ਦਾ ਦੇਵ ਸਥਾਨ ਜਾਂ ਤਪੋ-ਭੂਮੀ ਲੱਗਦਾ ਸੀ। ਬਹੁਤ ਵੱਡੇ ਸਰੋਵਰ ਕਿਨਾਰੇ ਦਰਖਤਾਂ ਹੇਠਾਂ ਕੱਚੀ ਮਿੱਟੀ ਦੀਆਂ ਝੁੱਗੀਆਂ ਵਾਲਾ। ਪਿੰਡ ਦਾ ਛੱਪੜ ਜਿੰਨੇ ਕਾਜ ਸਵਾਰਦਾ ਸੀ ਉਸ ਵਾਸਤੇ ਸਰੋਵਰ ਸ਼ਬਦ ਕੋਈ ਗ਼ਲਤ ਬਿਆਨੀ ਨਹੀਂ। ਇਹ ਰਾਵੀ ਦਰਿਆ ਤੋਂ ਸ਼ਾਇਦ ਪੰਜ ਮੀਲ 'ਤੇ ਹੀ ਹੋਵੇ ਜਾਂ ਥੋਹੜਾ ਵੱਧ ਵੀ ਹੋ ਸਕਦਾ ਹੈ। ਮੇਰੇ ਪਿੰਡ ਦੀ ਤਹਿਸੀਲ (ਅੱਜ ਕਲ ਜ਼ਿਲਾ) ਤਾਂ ਨਾਰੋਵਾਲ ਸੀ ਅਤੇ ਜ਼ਿਲਾ ਸਿਆਲਕੋਟ, ਪਰ ਇਹਦੇ ਆਪਣੇ ਨਾਮ ਨਾਲ ਨਾ 'ਵਾਲ' ਲੱਗਦਾ ਸੀ ਨਾ 'ਕੋਟ'। ਇਹਦੇ ਨਾਲ ਤਾਂ 'ਨਗਰ', 'ਪੁਰ' ਜਾਂ 'ਬਾਦ' ਵੀ ਨਹੀਂ ਸੀ ਲਗਾ ਹੋਇਆ। ਮੇਰੇ ਪਿੰਡ ਨੂੰ ਤਾਂ ਪਿੰਡ ਜਿੰਨੇ ਅੱਖਰ ਵੀ ਨਹੀਂ ਸਨ ਲੱਗਦੇ। ਇਕ ਹੀ ਅੱਖਰ ਨੂੰ ਇਕ ਮਾਤਰਾ ਲਾਉਣ ਨਾਲ ਪਿੰਡ ਦਾ ਨਾਮ ਬਣ ਜਾਂਦਾ ਹੈ 'ਢੇ'। ਢੇ ਨਾਲੋਂ ਤਾਂ ਖੇਹ ਸ਼ਬਦ ਵਿਚ ਹੀ ਦੂਣੇ ਅੱਖਰ ਲਗਦੇ ਨੇ। ਉਂਞ ਢੇ ਨਾਲ ਖੇਹ ਦਾ ਤੁਕਾਂਤ ਵੱਖ ਨਹੀਂ ਹੋ ਸਕਿਆ। ਇਸ ਤੁਕਾਂਤ ਕਾਰਨ ਤਾਂ ਕਈ ਵਾਰ ਅਤਿ ਲੜੀਂਦੇ ਜ਼ਬਤ ਤੇ ਸਬਰ ਟੁੱਟੇ। ਮੇਰਾ ਤਾਇਆ, ਬਾਪੂ ਕਿਸ਼ਨ ਸਿੰਘ ਕਿਤੇ ਕੁੜਮਾਂ ਦੇ ਪਿੰਡ ਗਿਆ। ਉੱਥੇ ਹਰ ਗੱਲ ਸਹਿ ਕੇ ਗਾਲ੍ਹਾਂ ਤੇ ਸਿੱਠਣੀਆਂ ਸੁਨਣੀਆਂ ਹੁੰਦੀਆਂ ਹਨ। ਬਾਪੂ ਨੇ ਸੁਣੀਆਂ ਵੀ, ਪਰ ਜਦੋਂ ਕਿਸੇ ਨੇ ਕਿਹਾ ਕਿ "ਗਈ ਸਾਂ ਮੈਂ ਢੇ...ਜਿਥੇ ਗੋਡੇ ਗੋਡੇ ਖੇਹ" ਤਾਂ ਬਾਪੂ ਕਿਸ਼ਨ ਸਿੰਘ ਦੇ ਮੂੰਹੋਂ ਬਦੋਬਦੀ ਗ਼ਜ਼ਲ ਦੇ ਮਤਲੇ ਦੀ ਦੂਜੀ ਲਾਈਨ ਨਿਕਲ ਹੀ ਗਈਂ, "ਆਖਣ ਵਾਲੇ ਦੇ ਮੂੰਹ 'ਤੇ ਪਏ" ਜਦੋਂ ਕਿਹਾ ਤਾਂ ਚੁੱਪ ਵਰਤ ਗਈ। ਬਜ਼ੁਰਗ ਮਾਈਆਂ ਦਾ ਇਤਰਾਜ਼ ਸੀ ਕਿ–ਇਹ ਕੀ ਗੱਲ ਹੋਈ ਕੁੜੀਆਂ ਚਿੜੀਆਂ ਤਾਂ ਕਈ ਵਾਰ ਉਹ ਕੁਝ ਕਹਿ ਜਾਂਦੀਆਂ ਹਨ, ਜੋ ਸੁਣਿਆ ਨਾ ਜਾਵੇ। ਇਹ ਤਾਂ ਪਿੰਡ ਦਾ ਨਾਂਅ ਹੀ ਲਿਆ ਹੈ। ਪਰ ਉਹਨਾਂ ਨੂੰ ਕੀ ਪਤਾ ਸੀ ਕਿ ਢੇ ਦੀ ਖੇਹ ਨਾਲ ਮੁਹਾਰਣੀ ਕਿੰਨੀ ਪੁਰਾਣੀ ਸੀ। ਉਂਞ ਸ਼ਾਇਦ ਢੇ ਖੇਹ ਤੋਂ ਜਾਂ ਥੇਹ ਤੋਂ ਵਿਗੜਿਆ ਹੋਵੇ। ਹੋ ਸਕਦਾ ਹੈ ਪਿੰਡ ਨੂੰ ਢੇ ਜਾਂ ਥੇਹ ਬਨਾਉਣ ਵਿਚ ਰਾਵੀ ਦਰਿਆ ਦਾ ਵੀ ਯੋਗਦਾਨ ਹੋਵੇ। ਰਾਵੀ ਦੀ ਭੂਮਿਕਾ ਤਾਂ ਇਸ ਗੱਲ ਤੋਂ ਵੀ ਪ੍ਰਗਟ ਹੁੰਦੀ ਸੀ ਕਿ ਸਾਡੇ ਲਾਗੇ ਦੇ ਕਈ ਪਿੰਡਾਂ ਦੇ ਨਾਵਾਂ ਦਾ ਸੰਬੰਧ ਪਾਣੀ ਨਾਲ ਹੀ ਸੀ। ਨਾਲ ਦਾ ਮਸ਼ਹੂਰ ਕਸਬਾ ਤਾਂ 'ਗੋਤਾ' ਹੀ ਸੀ। ਸਾਹਮਣੇ ਪੂੰਗ ਸਨ, ਪਰੇਰੇ ਜਿਹੇ 'ਡੱਡੀਆਂ' ਵੀ ਸਨ। ਗੋਤੇ ਪਿੰਡ ਦੇ ਭਾਟੜੇ ਤਾਂ ਦੂਰ ਦੂਰ ਤੱਕ ਜਾਂਦੇ ਸਨ ਅਤੇ ਆਪਣੇ ਨਗਰ ਦਾ ਨਾਉਂ ਇਉਂ ਦਸਦੇ "ਗੌਤਮ ਨਗਰੀ ਧਾਰਾ ਨਦੀ ਦੇ ਕਿਨਾਰੇ" ਪਰ ਹੁਣ ਧਾਰਾ ਨਦੀ ਰਾਵੀ ਬਹੁਤ ਦੂਰ ਸੀ ਅਤੇ ਵਿਚਕਾਰ ਇਕ ਰੇਲ ਦੀ ਲਾਈਨ ਵੀ ਆ ਗਈ ਸੀ।

ਆਪਣੇ ਨਾਂਅ ਵਾਂਗ ਹੀ ਢੇ ਛੋਟਾ ਜਿਹਾ ਪਿੰਡ ਸੀ ਪਰ ਇਸ ਦੀ ਮਸ਼ਹੂਰੀ ਛੋਟੀ ਨਹੀਂ ਸੀ। ਆਪਣੇ ਇਲਾਕੇ ਦੜਪ ਵਿਚ ਇਹ ਜਾਣਿਆ ਪਛਾਣਿਆ ਨਾਂਅ ਸੀ। ਉਂਞ ਇਥੇ ਨਾ ਕੋਈ ਸਕੂਲ ਸੀ ਨਾ ਬਾਜ਼ਾਰ ਪਰ ਇਥੋਂ ਦੇ ਲੋਕ ਬੜੀ-ਬੜੀ ਦੂਰ ਫਿਰ ਆਏ ਸਨ। ਇਥੇ ਬਹੁਤ ਸਾਰੇ ਤਾਂ ਫੌਜੀ ਰਹਿੰਦੇ ਸਨ ਅਤੇ ਸੂਬੇਦਾਰ ਸਨ ਪੱਕੀਆਂ ਰਫਲਾਂ ਵਾਲੇ। ਜਿੱਥੇ ਇਕ ਫੌਜੀ ਹੋਵੇ ਉੱਥੇ ਤਾਂ ਅੰਤਰਰਾਸ਼ਟਰੀ ਐਨਟੀਨਾ ਲੱਗਾ ਹੁੰਦਾ ਹੈ। ਸੋ ਲਾਮ ਦੀਆਂ ਗੱਲਾਂ ਤੋਂ ਲੈ ਕੇ ਆਜ਼ਾਦ ਹਿੰਦ ਫੌਜ ਦੀਆਂ ਗੱਲਾਂ, ਮਲਾਇਆ ਹਾਂਗ ਕਾਂਗ ਦੀਆਂ ਬਾਤਾਂ ਤੇ ਚੀਨ ਜਪਾਨ ਦੀਆਂ ਕਹਾਣੀਆਂ ਸਰੋਤੇ ਨੂੰ ਹਿਲਣ ਨਾ ਦੇਂਦੀਆਂ। ਸਾਡੇ ਆਪਣੇ ਇਕ ਭਰਾ ਤਾਏ ਕਿਸ਼ਨ ਸਿੰਘ ਦੇ ਵੱਡੇ ਸਪੁੱਤਰ ਸ. ਸੇਵਾ ਸਿੰਘ ਕੋਲ ਤਾਂ ਇਹਨਾਂ ਗੱਲਾਂ ਅਤੇ ਅਜੋਕੇ ਹਾਲਾਤ ਤੇ ਖ਼ਬਰਾਂ ਅਤੇ ਤਬਸਰਿਆਂ ਦਾ ਭੰਡਾਰ ਹੁੰਦਾ। ਭਰਾ ਸੇਵਾ ਸਿੰਘ ਦੁਆਲੇ ਪਿੜ ਬੱਝ ਜਾਂਦਾ ਜਿਵੇਂ ਰੇਡੀਓ ਤੋਂ ਖ਼ਬਰਾਂ ਸੁਣ ਰਹੇ ਹੋਣ।

ਢੇ ਦੀ ਮਸ਼ਹੂਰੀ ਹੋਰ ਜੱਥਾ ਵੀ ਕਰਦਾ ਸੀ। ਇਹ ਸੀ ਵਿਦਿਆਰਥੀਆਂ ਦਾ ਜੱਥਾ, ਜੋ ਟੋਲੀ ਬਣਾ ਕੇ ਗੋਤੇ ਦੇ ਪ੍ਰਾਇਮਰੀ ਸਕੂਲ ਪੜ੍ਹਨ ਜਾਂਦਾ। ਇਹ ਪੈਦਲ ਹੀ ਪਿੰਡ ਦੇ ਛੱਪੜ ਦੁਆਲੇ ਮੋੜਾ ਕੱਟ ਕੇ ਤੁਰਦਾ। ਸਿਰ ਉੱਤੇ ਕਿਤਾਬਾਂ ਦੇ ਬਸਤੇ ਤੇ ਹੱਥਾਂ ਵਿਚ ਲਕੜ ਦੀਆਂ ਤਖਤੀਆਂ ਹੁੰਦੀਆਂ। ਇਹ ਜੱਥਾ ਜਾਣ ਕੇ ਬਿਖੜੇ ਰਾਹੀਂ ਲੰਘਦਾ। ਜੇ ਰਾਹ 'ਚ ਮੀਂਹ ਦਾ ਪਾਣੀ ਹੈ ਤਾਂ ਪਾਣੀ ਵਿਚੋਂ ਜ਼ਰੂਰ ਲੰਘਦਾ। ਤਪਦੇ ਦਿਨਾਂ ਵਿਚ


Sri Satguru Jagjit Singh Ji eLibrary NamdhariElibrary@gmail.com

ਵੀ ਇਹ ਨਾਲ ਦੇ ਪਿੰਡ ਸਰਾਜ ਦਾ ਵੀ ਵਲੇਵਾਂ ਪਾ ਕੇ ਚੱਕਰ ਲਾ ਆਉਂਦਾ। ਮੁਸਲਮਾਨ, ਸਿੱਖ, ਹਿੰਦੂ ਇਸ ਜੱਥੇ ਵਿਚ ਹੁੰਦੇ ਪਰ ਉਦੋਂ ਬਹੁਤਾ ਪਤਾ ਨਹੀਂ ਸੀ ਕਿ ਇਹ ਵੱਖ-ਵੱਖ ਧਰਮ ਨੇ। ਸਾਨੂੰ ਤਾਂ ਇਹ ਹੀ ਪਤਾ ਲੱਗਦਾ ਜਦੋਂ ਲੋਕ ਕਹਿੰਦੇ ਕਿ ਢੇ ਵਾਲੇ ਆ ਗਏ ਨੇ। ਢੇ ਜਿਵੇਂ ਕੌਮ ਜਾਂ ਰਿਆਸਤ ਹੋਵੇ। ਜੱਥੇ ਦੇ ਬਹੁਤਿਆਂ ਮੁੰਡਿਆਂ ਦੇ ਪੈਰੀਂ ਤਾਂ ਜੁੱਤੀ ਵੀ ਨਾ ਹੁੰਦੀ। ਤੇ ਕਮੀਜ਼? ਉਦੋਂ ਇਹ ਘਰੀਂ ਬਣਾਏ ਖੱਦਰ ਦਾ ਝੱਗਾ ਹੁੰਦਾ ਸੀ ਜੋ ਪਜਾਮੇ ਦਾ ਕੰਮ ਵੀ ਦਿੰਦਾ ਤੇ ਨੱਕ ਪੂੰਝਣ ਲਈ ਰੁਮਾਲ ਵੀ ਹੁੰਦਾ। ਸਿਆਲ ਵਿਚ ਗੋਡੇ ਕੱਜਣ ਦੇ ਵੀ ਕੰਮ ਆਉਂਦਾ ਤੇ ਹੁਨਾਲ ਵਿਚ ਪੱਖੀ ਦਾ ਕੰਮ ਵੀ ਦਿੰਦਾ।

ਚਾਰ ਜਮਾਤਾਂ ਪਾਸ ਕਰ ਲੈਣੀਆਂ ਤਾਂ ਪਿੰਡ ਵਿਚ ਮਾਣ ਵਾਲੀ ਗੱਲ ਸੀ। ਇੱਕ ਹੋਰ ਵਿਦਿਆਰਥੀਆਂ ਦਾ ਜੱਥਾ ਜ਼ਿਆਦਾ ਸਤਿਕਾਰ ਅਤੇ ਹੈਸੀਅਤ ਰੱਖਦਾ ਵੀ ਸੀ। ਇਹ ਅੱਗੋਂ ਪੜ੍ਹਾਈ ਵਾਸਤੇ ਨਾਰੋਵਾਲ ਜਾਂਦਾ ਸੀ। ਇਹ ਵਧੀਆ ਕੱਪੜਿਆਂ ਭਾਵ ਪਜਾਮਿਆਂ ਨਾਲ ਜਾਂਦਾ। ਚਾਰ ਮੀਲ ਪੈਦਲ ਚੱਲ ਕੇ ਜਾਂਦਾ ਤੇ ਵੇਖਦਿਆਂ ਵੇਖਦਿਆਂ ਕਈਆਂ ਕੋਲ ਸਾਈਕਲ ਵੀ ਆ ਗਏ। ਇਹ ਸਾਈਕਲਾਂ ਵਾਲੇ ਤਾਂ ਇਵੇਂ ਹੁੰਦੇ ਜਿਵੇਂ ਅੱਜ ਕਲ ਮਾਰੂਤੀ ਦੇ ਸਵਾਰ ਹੋਣ। ਨਾਰੋਵਾਲ ਹੋ ਕੇ ਆਉਣਾ ਇਕ ਰੁਤਬਾ ਹੁੰਦਾ ਸੀ। ਨਾਰੋਵਾਲ ਇਕ ਪੂਰੇ ਸ਼ਹਿਰ ਦੀ ਖਿੱਚ ਰੱਖਦਾ ਸੀ। ਨਾਰੋਵਾਲ ਰੇਲ ਦਾ ਸਟੇਸ਼ਨ ਹੀ ਨਹੀਂ ਜੰਕਸ਼ਨ ਵੀ ਸੀ। ਸਿਆਲਕੋਟ, ਅੰਮ੍ਰਿਤਸਰ ਤੇ ਲਾਹੌਰ ਦੀਆਂ ਵੱਖ-ਵੱਖ ਦਿਸ਼ਾਵਾਂ ਨੂੰ ਇੱਥੋਂ ਰੇਲ ਜਾਂਦੀ ਆਉਂਦੀ ਸੀ। ਅੱਗ ਬਾਲਦਾ ਤੇ ਧੂੰਏ ਦੀ ਇਕ ਲੰਮੀ ਬਦਲੀ ਛਡਦਾ ਕਾਲਾ ਕਲੂਤ ਇੰਜਨ ਗੱਡੀ ਦੇ ਡੱਬਿਆਂ ਨੂੰ ਧੂਹ ਕੇ ਜਦੋਂ ਖੜ੍ਹਦਾ ਤਾਂ ਤਿੰਨਾਂ ਜ਼ਿਲਿਆਂ ਵਿਚ ਲੋਕਾਂ ਨੇ ਗੀਤ ਵੀ ਬਣਾ ਲਏ।

ਗੱਡੀ ਆਈ ਗੱਡੀ ਆਈ ਨਾਰੋਵਾਲ ਦੀ
ਬੁੱਢੇ ਦੀ ਦਾਹੜੀ ਵਿਚ ਅੱਗ ਬਾਲਦੀ।

ਸਿਆਲਕੋਟ ਤੋਂ ਜਲੰਧਰ ਤੱਕ ਰੇਲ ਪਟੜੀ ਤੇ ਚੱਲਣ ਵਾਲਾ ਇੱਕ ਡੀਜ਼ਲ ਵਾਲਾ ਡੱਬਾ ਵੀ ਸੀ। ਚਿੱਟੇ ਜਿਹੇ ਰੰਗ ਦਾ ਖ਼ੂਬਸੂਰਤ ਬਾਂਕਾ ਡੱਬਾ। ਇਹ ਵੀ ਨਾਰੋਵਾਲ ਆਉਂਦਾ ਜਾਂਦਾ। ਨਾਰੋਵਾਲ ਦੀ ਸ਼ਾਨ ਨੂੰ ਦੋਬਾਲਾ ਕਰਦਾ ਸੀ ਇਹ ਡੱਬਾ। ਇਹਦੇ ਬਾਰੇ ਵੀ ਗੀਤ ਬਣੇ ਸਨ–

"ਦਿਨੇ ਹੀ ਤਾਰੇ ਵਿਖਾਉਂਦਾ ਜਲੰਧਰ ਵਾਲਾ ਡੱਬਾ ਡੱਬਾ।"

ਢੇ ਦੀ ਮਸ਼ਹੂਰੀ ਦਾ ਇੱਕ ਕਾਰਨ ਇੱਥੋਂ ਦਾ ਭੰਗੜੇ ਵਾਲਾ ਜੱਥਾ ਸੀ। ਜਿਵੇਂ ਪਹਿਲਾਂ ਜ਼ਿਕਰ ਆ ਚੁੱਕਾ ਹੈ, ਮੈਂ ਸਿਆਲਕੋਟੀਆਂ ਦਾ ਭੰਗੜਾ ਰਾਵਲਪਿੰਡੀ ਤਾਂ ਦੇਖਿਆ ਪਰ ਢੇ ਵਿੱਚ ਅਜੇ ਵੇਖਣਾ ਸੀ (ਜਲੰਧਰ ਵਿੱਚ ਵੀ ਆ ਕੇ ਵੇਖਿਆ। ਕੋਈ ਦਰਸ਼ਕ ਨੱਚਣੋਂ ਰਹਿ ਨਹੀਂ ਸੀ ਸਕਦਾ) ਭੰਗੜੇ ਵਿਚ ਅਕਸਰ ਲੜਾਈਆਂ ਹੋ ਜਾਂਦੀਆਂ ਸਨ ਪਰ ਇਹ ਹੀ ਤਾਂ ਕਮਾਲ ਸੀ ਢੇ ਵਾਲਿਆਂ ਦਾ ਕਿ ਇਹਨਾਂ ਦੇ ਭੰਗੜੇ ਦੀ ਕਲਾ ਤਾਂ ਮਾਨਣ ਵਾਲੀ ਹੁੰਦੀ ਪਰ ਸਿਆਣੇ ਬੰਦੇ ਹਮੇਸ਼ਾ ਹੀ ਲੜਾਈ ਤੋਂ ਬਚਾ ਲੈਂਦੇ। ਇਹ ਭਾਂਗੜੀ ਜੱਥਾ ਮਹੀਨਾ ਮਹੀਨਾ ਪਹਿਲਾਂ ਤੇਲ ਮਲਦਾ ਡੰਡ ਬੈਠਕਾਂ ਕੱਢਦਾ ਭੰਗੜਾ ਪਾਉਂਦਾ ਤੇ ਅੰਤ ਵਿਸਾਖੀ ਨੂੰ ਨੱਚਦਾ ਹੋਇਆ ਲਾਗਲੇ ਪਿੰਡ ਚਿੜੀਆਂ ਦੀ ਝੰਗੀ ਜਾਂਦਾ ਜਿੱਥੇ ਹੋਰ ਪਿੰਡਾਂ ਤੋਂ ਵੀ ਭੰਗੜੇ ਵਾਲਿਆਂ ਦੇ ਜੱਥੇ ਆਉਂਦੇ। ਧਾਰਮਕ ਦੀਵਾਨ ਵੀ ਲੱਗਦੇ ਤੇ ਖਾਣ ਪੀਣ ਦੀਆਂ ਦੁਕਾਨਾਂ ਵੀ ਹੁੰਦੀਆਂ। ਇੱਥੇ ਢੇ ਵਾਲਿਆਂ ਦੇ ਭੰਗੜੇ ਦੀ ਡਾਹਢੀ ਉਡੀਕ ਹੁੰਦੀ।

ਇਕ ਹੋਰ ਜੱਥਾ ਸੀ ਜਿਸ ਨੇ ਢੇ ਦੇ ਨਾਮ ਨੂੰ ਚਾਰ ਚੰਨ ਲਾਏ। ਇਹ ਸੀ ਵਧੀਆ ਢੋਲਕੀ ਛੈਣੇ ਵਜਾਉਣ ਵਾਲਾ ਸ਼ਬਦੀ ਜੱਥਾ। ਸਿੱਧੀਆਂ ਸਿੱਧੀਆਂ ਧਾਰਨਾਂ ਨਾਲ ਸ਼ਬਦ ਪੜ੍ਹਨ ਵਾਲਾ ਤੇ ਹੁੰਮਹੁਮਾ ਕੇ ਮੇਲਿਆਂ 'ਤੇ ਪੁੱਜਣ ਵਾਲਾ। ਜਿਸ ਦਿਨ ਰਾਵਲਪਿੰਡੀ ਤੋਂ ਮੇਰੇ ਪਿਤਾ ਜੀ ਨੇ ਪਿੰਡ ਆ ਜਾਣਾ, ਉਸੇ ਸ਼ਾਮ ਨੂੰ ਸਾਡੇ ਘਰ ਸਾਹਮਣੇ ਵਾਲੇ ਗੁਰਦੁਆਰੇ ਦੀ ਛੱਤ ਤੇ ਇਹ ਢੋਲਕੀ ਛੈਣੇ ਵੱਜਣੇ ਸ਼ੁਰੂ ਹੋ ਜਾਣੇ ਅਤੇ ਨਾਲ ਹੀ 'ਤੀਨ ਲੋਕ ਦੇ ਪਤੀ ਪ੍ਰਮਾਤਮਾ ਮੇਰੀ ਆ ਡੰਡਾਉਤ ਬੰਦਨਾ' ਦੀ ਧਾਰਨਾ ਸੁਣਾਈ ਦੇਣੀ। ਫੇਰ ਦੋ ਕੁ ਮੁੰਡੇ ਘਰ ਆਉਣੇ ਤੇ 'ਚਾਚਾ ਜੀ' (ਮੇਰੇ ਪਿਤਾ ਜੀ) ਨੂੰ ਗੁਰਦੁਆਰੇ ਲੈ ਜਾਣਾ ਫੇਰ ਪਤਾ ਨਹੀਂ ਰਾਤ ਦੇ ਕਿੰਨੇ ਵੱਜ ਜਾਣੇ। ਜਦੋਂ ਲਾਗਲੇ ਪਿੰਡਾਂ ਵਿਚ ਟਿਕੀ ਹੋਈ ਰਾਤ ਵਿਚ ਕੋਠਿਆਂ 'ਤੇ ਪਏ ਲੋਕਾਂ ਨੂੰ ਢੇ ਵਲੋਂ ਢੋਲਕੀ ਦੀ ਆਵਾਜ਼ ਆਉਣੀ ਤਾਂ ਪਤਾ ਲਗ ਜਾਣਾ ਕਿ ਜੱਥੇਦਾਰ ਨੱਥਾ ਸਿੰਘ ਪਿੰਡ ਆ ਗਿਆ ਹੈ।

ਇਹ ਸ਼ਾਇਦ ਸਿਆਲਕੋਟੀਆਂ ਦੇ ਖ਼ਮੀਰ ਵਿਚ ਹੈ ਕਿ ਤਾਲ 'ਤੇ ਇਹਨਾਂ ਦਾ ਪੈਰ ਉਠਣੋਂ ਨਹੀਂ ਰਹਿੰਦਾ। ਢੋਲ ਹੋਵੇ ਜਾਂ ਢੋਲਕੀ ਇਹਨਾਂ ਦੇ ਦਿਲਾਂ ਨੂੰ ਧੂਹ ਪਾਉਂਦੇ ਹਨ। ਇਸੇ ਵਾਸਤੇ ਭੰਗੜਾ ਹੋਵੇ ਜਾਂ ਨਾਮਧਾਰੀਆਂ ਦਾ ਦੀਵਾਨ ਉਸ ਦੇ ਗੱਭਰੂ ਸਾਂਝੇ ਹੀ ਹੁੰਦੇ। ਇੱਕ ਵੇਲੇ ਦੀ ਗੱਲ ਬਹੁਤ ਮਸ਼ਹੂਰ ਹੈ–ਢੇ ਵਾਲਿਆਂ ਦਾ ਭੰਗੜਾ ਚਿੜੀਆਂ ਦੀ ਝੰਗੀ ਵਿਸਾਖੀ 'ਤੇ ਗਿਆ। ਖੂੰਡੇ ਉੱਲਰ ਰਹੇ ਸਨ ਤੇ ਬੱਕਰੇ ਬੁਲਾਏ ਜਾ ਰਹੇ ਸਨ। ਪੈਰਾਂ 'ਚੋਂ ਉਡਦੀ ਧੂੜ 'ਚੋਂ ਬੰਦਾ ਪਛਾਨਣਾ ਮੁਸ਼ਕਲ ਸੀ। ਚੜ੍ਹਦੀਆਂ ਗਰਮੀਆਂ ਵਿਚ ਨੱਚਦਿਆਂ ਪਿੰਡਿਆਂ 'ਚੋਂ ਪਸੀਨਾ ਫੁਆਰੇ ਬਣ ਕੇ ਨਿਕਲ ਰਿਹਾ ਸੀ। ਬੁੱਲਾਂ ਉੱਤੇ ਅਤੇ ਸੰਘਾਂ ਵਿਚ ਚੀਕਣੀ ਧੂੜ ਦੀ ਪਰਤ ਜੰਮੀ ਹੋਈ ਸੀ ਕਿ ਅੱਗੇ ਪਿੰਡ ਡੱਡੀਆਂ ਦੇ ਨਾਮਧਾਰੀ ਜੱਥੇਦਾਰ ਨਰੈਣ ਸਿੰਘ ਹੋਰਾਂ ਦੀਵਾਨ


Sri Satguru Jagjit Singh Ji eLibrary NamdhariElibrary@gmail.com

ਲਾਇਆ ਹੋਇਆ ਸੀ। ਢੇ ਵਾਲੇ ਭੰਗੜੇ ਦੇ ਜੱਥੇ ਦਾ ਨਾਂ ਸੁਣ ਕੇ ਉਹਨਾਂ ਨੂੰ ਚਾਅ ਚੜ੍ਹ ਗਿਆ। ਉਹਨਾਂ ਇੱਕ ਇਸ਼ਾਰਾ ਕੀਤਾ ਤੇ ਭੰਗੜੇ ਵਾਲੇ ਗੱਭਰੂਆਂ ਨੇ ਲਾਚੇ (ਚਾਦਰਾਂ) ਲਾਹ ਕੇ ਮੋਢਿਆਂ ਤੇ ਰੱਖ ਲਏ। ਥੱਲਿਓਂ ਗੁਰਮੁਖੀ ਕਛਹਿਰੇ ਨਿਕਲ ਆਏ। ਧਾਈ ਕਰਕੇ ਕਿਸੇ ਨੇ ਢੋਲਕੀ ਕਿਸੇ ਨੇ ਛੈਣੇ ਤੇ ਕਿਸੇ ਖੜਤਾਲਾਂ ਫੜ ਲਈਆਂ ਤੇ ਫੇਰ....... ਚਲ ਸੋ ਚਲ। ਤਾਲ ਚਾਹੀਦਾ ਹੈ ਢੋਲ ਦਾ ਹੋਵੇ ਜਾਂ ਢੋਲਕੀ ਦਾ। ਵੇਖਣ ਵਾਲੇ ਹੈਰਾਨ ਵੀ ਤੇ ਖ਼ੁਸ਼ ਵੀ।

ਇਹ ਤਾਂ ਉੱਪਰ ਹੋਈ ਨਾ ਜੱਥਿਆਂ ਦੀ ਗੱਲ। ਹੁਣ ਇਕ ਇਕੱਲੇ ਬੰਦੇ ਦੀ ਗੱਲ ਕਰਦੇ ਹਾਂ। ਇਕ ਗਰੀਬ ਕਿਸਾਨ ਦੀ ਗੱਲ। ਸਾਧਾਰਣ ਬੰਦਾ ਜਿਸ ਦੀ ਕੱਛ ਪਾਟੀ ਵੀ ਹੁੰਦੀ, ਇਕ ਪਹੁੰਚਾ ਉਪਰ ਇੱਕ ਥੱਲੇ ਹੁੰਦਾ। ਥੋੜ੍ਹੀ ਜ਼ਮੀਨ ਦਾ ਮਾਲਕ ਪਰ ਬੇਪ੍ਰਵਾਹ। ਇਹ ਸੀ ਬਾਬਾ ਰੂਸ ਵਾਲਾ। ਬਾਬੇ ਦਾ ਨਾਂਅ ਵੀ ਸ਼ਾਇਦ ਹੀ ਕਿਸੇ ਨੂੰ ਪਤਾ ਹੋਵੇ, ਤੇ ਟੱਬਰ....? ਟੱਬਰ ਸਾਧ ਸੰਗਤ ਹੀ ਸੀ। ਬਾਬਾ ਰੂਸ ਵਾਲਾ ਨਾਂਅ ਕਿਉਂ ਪਿਆ? ਉਹ ਨਿਸਚਿਤ ਤੌਰ 'ਤੇ ਕਮਿਊਨਿਸਟ ਨਹੀਂ ਸੀ। ਗੁਰੂ ਰਾਮ ਸਿੰਘ ਅਧੀਨ ਚੱਲੇ ਨਾਮਧਾਰੀ ਕੂਕਾ ਅੰਦੋਲਨ ਸਮੇਂ ਨਾਮਧਾਰੀਆਂ ਨੇ ਰੂਸ ਵੱਲ ਆਪਣੇ ਵਫਦ ਭੇਜੇ ਸਨ। ਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਬਾਅਦ ਵੀ ਇਹ ਸਰਗਰਮੀ ਜਾਰੀ ਰਹੀ ਸੀ। ਕੂਕਿਆਂ ਦੇ ਬਾਰਾਂ ਮਾਹਾਂ ਅਤੇ ਭੱਵਿਖ ਬਾਣੀਆਂ ਵਿੱਚ ਰੂਸ ਦੀ ਬੜੇ ਜੋਸ਼ ਨਾਲ ਉਡੀਕ ਕੀਤੀ ਜਾਂਦੀ ਸੀ। 'ਜਦ ਰੂਸ ਪੰਜਾਬੇ ਆਵੇ' ਤਾਂ ਘਰ-ਘਰ ਗਾਇਆ ਜਾਂਦਾ ਸੀ। ਰੂਸ ਆਵੇ ਫਰੰਗੀਆਂ ਦਾ ਬਿਸਤਰਾ ਗੋਲ ਹੋਵੇ। ਸੰਤ ਖਾਲਸੇ ਦਾ ਪ੍ਰਕਾਸ਼ ਹੋਵੇ ਇਹ ਆਸ ਕੀਤੀ ਜਾਂਦੀ ਸੀ। ਇਹ ਬਾਬਾ ਵੀ ਕਿਤੇ ਰੂਸ ਦੀਆਂ ਗੱਲਾਂ ਦਿਲਚਸਪੀ ਨਾਲ ਕਰਦਾ ਰਿਹਾ ਤੇ ਇਹਦਾ ਨਾਮ ਬਾਬਾ ਰੂਸ ਵਾਲਾ ਪੈ ਗਿਆ। ਬਾਬੇ ਦੀ ਥੋੜ੍ਹੀ ਜ਼ਮੀਨ ਵਿਚੋਂ ਜੋ ਵੀ ਕਣਕ ਹੁੰਦੀ ਉਹ ਸੰਭਾਲ ਲੈਂਦਾ। ਕਮਾਦ ਵੀ ਰਹੁ ਵਾਸਤੇ ਸੰਭਾਲ ਰੱਖਣਾ, ਘਰ ਦੇ ਦਾਣੇ ਘਰ ਦਾ ਗੁੜ ਤੇ ਸਾਲ ਬਾਅਦ ਇੱਕ ਤਗੜਾ ਮੇਲਾ ਪਿੰਡ ਵਿਚ ਕਰਨਾ–ਉਸ ਵਿਚ ਨਾਮਧਾਰੀਆਂ ਦੇ ਸਮੇਂ ਦੇ ਗੁਰੂ, ਸਤਿਗੁਰੂ ਪ੍ਰਤਾਪ ਸਿੰਘ ਮਹਾਰਾਜ ਵੀ ਆਉਂਦੇ ਤੇ ਹੋਰ ਜੱਥੇ ਦੀਵਾਨ ਲਾਉਣ ਵਾਲੇ ਵੀ। ਸਾਰੀ ਕਮਾਈ ਇਸ ਮੇਲੇ 'ਤੇ ਲਾ ਦੇਣੀ। ਕਹਿੰਦੇ ਨੇ ਉਹਦੇ ਖੇਤਾਂ ਵਿਚ ਬਰਕਤ ਬਹੁਤ ਸੀ। ਬਹੁਤ ਵਧੀਆ ਦਾਣੇ ਨਿਕਲਦੇ। ਇਸ ਮੇਲੇ ਕਰਕੇ ਬਾਬਾ ਰੂਸ ਵਾਲਾ ਤੇ ਢੇ ਪਿੰਡ ਸਾਰੇ ਦੜਪ ਵਿੱਚ ਆਪਣੇ ਕੱਦ-ਕਾਠ ਨਾਲੋਂ ਕਿਤੇ ਜ਼ਿਆਦਾ ਮਸ਼ਹੂਰ ਹੋ ਗਏ ਸਨ।

ਇਥੋਂ ਦੇ ਇੱਕ ਮੁਸਲਮਾਨ ਫ਼ਕੀਰ ਬਾਰੇ ਇਹ ਗੱਲ ਮਸ਼ਹੂਰ ਸੀ ਕਿ ਰਾਤ ਨੂੰ ਉਹਦੇ ਅੰਗ ਵੱਖ-ਵੱਖ ਹੋ ਜਾਂਦੇ ਨੇ ਅਤੇ ਦਿਨ ਨੂੰ ਫੇਰ ਇਕੱਠੇ। ਇਹੋ ਜਿਹੀਆਂ ਹੋਰ ਗੱਲਾਂ ਵੀ ਚਲਦੀਆਂ ਸਨ। ਦੁਪਹਿਰੀਂ ਤੁਰਦੇ ਬਢਾਵਿਆਂ, ਛਲੇਡਿਆਂ ਬਾਰੇ ਅਤੇ ਪਿਛਲ ਪੈਰੀਂ ਡੈਣਾਂ ਬਾਰੇ ਵੀ।

ਜਿਸ ਦਿਨ ਮੇਰੀ ਮਾਂ ਨੇ ਫੁੱਲੀਆਂ ਪਤਾਸੇ ਮੌਲਵੀ ਜੀ ਨੂੰ ਦੇ ਕੇ ਮੈਨੂੰ ਪਿੰਡ ਗੋਤੇ ਦੇ ਸਕੂਲ ਵਿਚ ਪਹਿਲੀ ਕੱਚੀ ਵਿੱਚ ਦਾਖ਼ਲ ਕਰਵਾਇਆ, ਉਸ ਦਿਨ ਤੋਂ ਹੀ ਮੇਰਾ ਇੱਕ ਗਵਾਂਢੀ ਮੁੰਡਾ ਪਰਛਾਵੇਂ ਵਾਂਗ ਮੇਰੇ ਨਾਲ ਜੁੜ ਗਿਆ। ਇਹ ਸੀ ਗੋਭਲਾ ਜਿਹਾ ਸਲੀਮਾ। ਅਸਲੀ ਨਾਂਅ ਭਾਵੇਂ ਮੁਹੰਮਦ ਸਲੀਮ ਹੋਵੇ ਜਾਂ ਸਲੀਮ ਅਹਿਮਦ, ਪਰ ਉਹਦੀ ਮਾਂ ਵੀ ਉੱਚੀਆਂ ਟਾਹਰਾਂ ਮਾਰ ਕੇ, ਵੇ ਸਲੀਮਿਆਂ ਤੂੰ ਕਿਥੇ ਐਂ, ਕਹਿੰਦੀ ਤੇ ਬਾਕੀ ਸਾਰੇ ਵੀ। ਉਹਨੇ ਮੂੰਹ ਹਨੇਰੇ ਹੀ ਸਾਡੇ ਘਰ ਆ ਕੇ ਊਂਘਦੇ ਹੋਏ ਨੇ ਬਹਿ ਜਾਣਾ। ਨਾ ਦੱਸਣਾ ਪੁੱਛਣਾ। ਮੈਂ ਜੂੜਾ ਕਰਵਾ ਤਿਆਰ ਹੋ ਘਰੋਂ ਨਿਕਲ ਜਾਣਾ ਤਾਂ ਮੇਰੀ ਮਾਂ ਨੇ ਉਹਨੂੰ ਵੇਖਣਾ "ਵੇ ਸਲੀਮਿਆਂ ਤੂੰ ਏਥੇ ਈ ਬੈਠਾ ਏਂ। ਦੀਸ਼ਾ ਤਾਂ ਚਲਾ ਵੀ ਗਿਆ।" ਫੇਰ ਸਲੀਮੇ ਦੀ ਅੱਖ ਉਘੜਣੀ ਉਸ ਸ਼ੂਟ ਵੱਟ ਕੇ ਛੱਪੜ ਦੇ ਉਰਲੇ ਕੰਢੇ ਹੀ ਮੈਨੂੰ ਮਿਲ ਜਾਣਾ। ਫੇਰ ਭਾਵੇਂ ਸਾਡੇ ਗੁਰਦਵਾਰੇ ਵਿੱਚ ਸੰਗਰਾਂਦ ਦਾ ਕੜਾਹ ਪ੍ਰਸ਼ਾਦ ਹੋਣਾ ਜਾਂ ਉਹਨਾਂ ਦੀ ਕਿਸੇ ਦਰਗਾਹ 'ਤੇ ਮਿਠਾ ਚੂਰਮਾ ਵੰਡਿਆ ਜਾਣਾ ਜਾਂ ਕਿਸੇ ਜੱਟ ਦੇ ਖਰਬੂਜ਼ਿਆਂ ਦਾ ਉਜਾੜਾ ਪੈਣਾ, ਸਲੀਮਾ ਤੇ ਮੈਂ ਇੱਕਠੇ ਹੀ ਹੋਣੇ। ਸਾਡੀ ਬੜੀ ਪੱਕੀ ਯਾਰੀ ਸੀ। ਅਸੀਂ ਉਸ ਦੇ ਘਰ ਵੀ ਜਾਣਾ। ਸਲੀਮੇ ਦੇ ਮੁਸਲਮਾਨ ਮਾਪੇ ਇਸ ਗੱਲ ਦਾ ਖ਼ਾਸ ਖ਼ਿਆਲ ਰੱਖਦੇ ਕਿ ਆਪਣੇ ਘਰੋਂ ਕੋਈ ਚੀਜ਼ ਮੈਨੂੰ ਨਾ ਖਾਣ ਦਿੰਦੇ। ਜਦੋਂ ਉਹਨਾਂ ਦੇ ਘਰ ਵਿਆਹ ਸ਼ਾਦੀ ਹੁੰਦੀ ਤੱਦ ਸਾਂਝੀ ਰੌਣਕ ਤਾਂ ਲੱਗਦੀ, ਕੁੜੀਆਂ ਦੇ ਗੌਣ ਵੀ ਸਾਂਝੇ ਹੀ ਹੁੰਦੇ ਪਰ ਉਹ ਸੁੱਕੀ ਰਸਦ ਹੀ ਸਾਨੂੰ ਦਿੰਦੇ।

ਸਕੂਲ ਜਾਣ ਨਾਲ ਨਵਾਂ ਚਾਨਣ ਸਾਡੇ ਵਿਚ ਆਉਣ ਲੱਗਾ। ਜਿਹੜੀਆਂ ਗੱਲਾਂ ਘਰ ਵਿਚ ਕਰਨੀਆਂ ਪਾਪ ਸਮਝਿਆ ਜਾਂਦਾ ਸੀ ਉਸ ਦੀ ਤਾਲੀਮ ਘਰੋਂ ਬਾਹਰ ਪੈਰ ਧਰਦਿਆਂ ਹੀ ਸ਼ੁਰੂ ਹੋ ਗਈ। ਇਕ ਵਿਸ਼ਾਲ ਜਾਣਕਾਰੀ ਦਾ ਸਮੁੰਦਰ ਸਾਡੇ ਸਾਹਮਣੇ ਸੀ। ਸਕੂਲ ਵਿਚ ਦੋ ਕਿਸਮ ਦਾ ਅਨੁਭਵ ਸੀ–ਇਕ ਤਾਂ ਮੌਲਵੀ ਜੀ ਦੇ ਆਤੰਕ ਦਾ ਅਤੇ ਦੂਸਰਾ ਦੋਸਤਾਂ ਯਾਰਾਂ ਨਾਲ ਖੇਡਣ ਦਾ। ਦੋਸਤਾਂ ਦੀ ਮੇਰੇ ਵਿਚ ਦਿਲਚਸਪੀ ਏਸ ਕਰਕੇ ਵੀ ਸੀ ਕਿ ਮੈਂ ਰਾਵਲਪਿੰਡੀ ਦੇ ਆਪਣੇ ਅਨੁਭਵ ਦੱਸ ਕੇ ਉਹਨਾਂ ਨੂੰ ਹੈਰਾਨ ਕਰਦਾ ਸਾਂ। ਉਥੇ ਦੀਵੇ ਨਹੀਂ ਹੁੰਦੇ ਤੇਲ ਵਾਲੇ...ਬਲਬ ਹੁੰਦੇ ਹਨ ਤੇ ਬਟਨ ਦਬਾਇਆਂ ਜਗ ਪੈਂਦੇ ਹਨ, ਬਟਨ ਦਬਾਇਆਂ ਬੁਝ ਜਾਂਦੇ


Sri Satguru Jagjit Singh Ji eLibrary NamdhariElibrary@gmail.com

ਹਨ...ਪਾਣੀ ਲੋਹੇ ਦੀਆਂ ਨਾਲੀਆਂ 'ਚੋਂ ਹੋ ਕੇ ਟੂਟੀਆਂ 'ਚੋਂ ਨਿਕਲਦਾ ਹੈ...ਬਗੈਰ ਘੋੜੇ ਦੇ ਗੱਡੀਆਂ ਚਲਦੀਆਂ ਹਨ, ਕਾਰਾਂ ਮੋਟਰਾਂ ਚਲਦੀਆਂ ਹਨ। ਇਹਨਾਂ ਮੁੰਡਿਆਂ ਨੇ ਤਾਂ ਅਜੇ ਰੇਲ ਵੀ ਨਹੀਂ ਸੀ ਵੇਖੀ। ਦੀਵੇ ਦੀ ਥਾਂ ਲਾਲਟੈਣ ਜਾਂ ਵੱਡਾ ਲੈਂਪ ਤਾਂ ਅਮੀਰੀ ਦੀ ਨਿਸ਼ਾਨੀ ਸੀ। ਮੋਟਰਾਂ ਤਾਂ ਹੁੰਦੀਆਂ ਹੀ ਨਹੀਂ ਸਨ ਪਿੰਡਾਂ 'ਚ। ਸੜਕਾਂ ਦੀ ਥਾਂ ਪਹੇ ਹੀ ਸਨ। ਪਰ ਇਕ ਦਿਨ ਇਕ ਮਾਮੂਲੀ ਗੱਲ, ਘਟਨਾ ਦਾ ਰੂਪ ਧਾਰਨ ਕਰ ਗਈ। ਬਾਹਰ ਮੈਦਾਨ ਵਿਚ ਹੀ ਜਮਾਤਾਂ ਲੱਗੀਆਂ ਸਨ। ਇਕ ਦੂਣੀ ਦੂਣੀ, ਦੋ ਦੂਣੀ ਚਾਰ ਦੀਆਂ ਮੁਹਾਰਨੀਆਂ ਦਾ ਉੱਚੀ ਉੱਚੀ ਸੁਰਮਈ ਮੁਕਾਬਲਾ ਹੋ ਰਿਹਾ ਸੀ ਪਤਾ ਨਹੀਂ ਕਿਥੋਂ ਇਕ ਟਰੱਕ ਆ ਗਿਆ। ਉਸ ਦੀ ਘੂਕਰ ਸਰਾਜ ਪਿੰਡ ਵਲੋਂ ਆਉਣੀ ਸ਼ੁਰੂ ਹੋਈ ਸੀ ਅਤੇ ਉਹ ਸਿੱਧਾ ਸਾਡੇ ਸਕੂਲ ਵੱਲ ਹੀ ਆ ਰਿਹਾ ਸੀ। ਇਸ ਟਰੱਕ ਨੇ ਸਾਰੇ ਸਕੂਲ ਦਾ ਜ਼ਬਤ ਤੋੜ ਦਿੱਤਾ। ਉਹਨੂੰ ਵੇਖ ਕੇ ਸਾਰਾ ਸਕੂਲ ਹੀ ਸਣੇ ਮਾਸਟਰਾਂ ਦੇ ਉੱਠ ਕੇ ਮੈਦਾਨ ਦੀ ਬਾਹਰਲੀ ਹੱਦ ਤੇ ਤਾਰ ਵਲ ਵਾਹੋਦਾਹੀ ਦੌੜ ਪਿਆ। ਟਰੱਕ ਆਇਆ, ਮੋੜ ਕੱਟਿਆ ਅਤੇ ਸਕੂਲ ਦੇ ਕੋਲੋਂ ਦੀ ਹੋ ਕੇ ਅਗਾਂਹ ਪਿੰਡ ਵੱਲ ਪਤਾ ਨਹੀਂ ਕਿਧਰ ਨੂੰ ਚਲਾ ਗਿਆ। ਇਸ ਟਰੱਕ ਨੇ ਇਕ ਛੁੱਟੀ ਵਾਲਾ ਮਾਹੌਲ ਹੀ ਬਣਾ ਦਿੱਤਾ। ਇਹਦੀਆਂ ਗੱਲਾਂ ਹੀ ਹੁੰਦੀਆਂ ਰਹੀਆਂ। ਮੈਨੂੰ ਇਵੇਂ ਲੱਗਾ ਜਿਵੇਂ ਸ਼ਹਿਰੀ ਜੀਵਨ ਦੀ ਜਿਹੜੀ ਜਾਣਕਾਰੀ ਮੁੰਡਿਆਂ ਨੂੰ ਮੇਰੇ ਕੋਲੋਂ ਹੀ ਮਿਲਦੀ ਸੀ ਇਹ ਤਾਂ ਹੁਣ ਸਿੱਧੀ ਪਿੰਡ ਵੀ ਪਹੁੰਚ ਗਈ ਹੈ। ਇਹ ਹੁਣ ਮੇਰੇ ਕੋਲੋਂ ਕਿਉਂ ਸੁਨਣਗੇ? ਸਮਝੋ ਮੇਰੀ ਸ੍ਰੇਸ਼ਟਤਾ ਨੂੰ ਸਨ੍ਹ ਲੱਗ ਗਈ ਸੀ। ਨਿਸਚਿਤ ਤੌਰ 'ਤੇ ਇਹ ਸੰਕੇਤ ਸੀ ਕਿ ਸ਼ਹਿਰ ਦੀ ਹਵਾ ਪਿੰਡ ਵਿਚ ਪੁੱਜ ਗਈ ਹੈ। ਸਾਡੀ ਪੜ੍ਹਾਈ ਅਲਫ ਬੇ ਪੜ੍ਹਾਉਣ ਨਾਲ ਉਰਦੂ ਦੀ ਹੀ ਸ਼ੁਰੂ ਹੋਈ ਸੀ। ਕਲਮਾਂ ਘੜ੍ਹਾਉਣੀਆਂ, ਕਾਲੀ ਸਿਆਹੀ ਨਾਲ ਲੱਕੜ ਦੀਆਂ ਫੱਟੀਆਂ 'ਤੇ ਲਿਖਦੇ ਰਹਿਣਾ। ਇਹ ਫੱਟੀਆਂ ਕਈ ਵਾਰ ਸ਼ਸਤਰਾਂ ਦਾ ਕੰਮ ਦਿੰਦੀਆਂ ਜਦੋਂ ਆਪਸੀ ਜੰਗ ਹੋਣੀ। ਬਹੁਤੀ ਪੜ੍ਹਾਈ ਘੋਟੇ ਦੀ ਹੀ ਹੁੰਦੀ। ਅੱਗੇ ਅੱਗੇ ਮਾਸਟਰ ਜੀ ਬੋਲਦੇ ਪਿੱਛੇ ਪਿੱਛੇ ਅਸੀਂ। ਆਪਣੇ ਉਰਦੂ ਦੇ ਕਾਇਦੇ ਵਿਚੋਂ ਇਕ ਲਤੀਫਾ ਸਾਨੂੰ ਸਭ ਨੂੰ ਯਾਦ ਹੋ ਗਿਆ। ਲਤੀਫ਼ਾ 'ਲਤੀਫ਼' ਸ਼ਬਦ ਤੋਂ ਬਣਿਆ ਹੈ। ਲਤੀਫ਼ ਭਾਵ ਬਰੀਕ, ਬਹੁਤ ਹੀ ਬਾਰੀਕ ਗੱਲ। ਲਤੀਫ਼ਾ ਸਭ ਨੇ ਸੁਣਿਆ ਹੈ ਪਰ ਉਸ ਦੀ ਸ਼ਿੱਦਤ ਅਜੇ ਤਕ ਕਾਇਮ ਹੈ। ਕੁਝ ਇਸ ਤਰ੍ਹਾਂ ਦਾ ਸੀ।

ਏਕ ਦੋਸਤ (ਯਾਦ ਨਹੀਂ ਕਿ ਨਾਲ ਬੇਵਕੂਫ ਲਫਜ਼ ਵਰਤਿਆ ਕਿ ਨਹੀਂ) ਨੇ ਦੂਸਰੇ ਸੇ ਪੂਛਾ।

"ਅਗਰ ਦਰਿਆ ਕੋ ਆਗ ਲਗ ਜਾਏ ਤੋ ਮਛਲੀਆਂ ਕਹਾਂ ਜਾਏਂਗੀ।''

ਦੂਸਰੇ ਨੇ ਜਵਾਬ ਦੀਆ "ਦਰਖਤੋਂ ਪਰ ਚੜ੍ਹ ਜਾਏਂਗੀ।''

ਪਹਿਲਾ, ਬੋਲਾ "ਯਹ ਭੀ ਕੋਈ ਗਾਏਂ ਬੈਂਸੇਂ ਹੈਂ ਜੋ ਦਰਖਤੋਂ ਪਰ ਚੜ੍ਹ ਜਾਏਂਗੀ।''

ਇਕ ਲਤੀਫ਼ਾ ਨਾਰੋਵਾਲ ਜਾਣ ਵਾਲੇ ਵੱਡੇ ਮੁੰਡੇ ਸੁਣਾਉਂਦੇ। ਇਹ ਉਹਨਾਂ ਦੀ ਅੰਗਰੇਜ਼ੀ ਦੀ ਕਿਤਾਬ ਵਿਚ ਸੀ। ਨਾਲ ਹੀ ਤਸਵੀਰ ਵੀ ਸੀ। ਇਕ ਅੰਗਰੇਜ਼ ਵਕੀਲ ਦੀ ਤਸਵੀਰ ਉਸਨੂੰ ਆਪ ਬਹੁਤ ਪਸੰਦ ਸੀ। ਜਿਸ ਵਿੱਚ ਉਹ ਬੂਟ ਸੂਟ ਪਾ ਕੇ ਪੈਂਟ ਦੀਆਂ ਜੇਬਾਂ ਵਿੱਚ ਹੱਥ ਪਾ ਕੇ ਖੜ੍ਹਾ ਸੀ। ਉਹ ਹਰ ਇਕ ਨੂੰ ਇਹ ਵਿਖਾਉਂਦਾ ਤੇ ਸਾਰੇ ਉਸ ਤਸਵੀਰ ਦੀ ਬਹੁਤ ਸਿਫ਼ਤ ਕਰਦੇ। ਉਸ ਵਕੀਲ ਦਾ ਇਕ ਪਠਾਨ ਮੁਅੱਕਲ (ਗਾਹਕ) ਸੀ। ਵਕੀਲ ਨੇ ਉਹ ਹੀ ਤਸਵੀਰ ਉਸ ਪਠਾਨ ਨੂੰ ਦਿਖਾਈ ਤਾਂ ਉਹ ਸੋਚੀ ਪੈ ਗਿਆ। ਸੋਚ ਸੋਚ ਕੇ ਕਹਿਣ ਲੱਗਾ ਸਾਹਿਬ ਇਹ ਤਸਵੀਰ ਹੈ ਤਾਂ ਬਹੁਤ ਖ਼ੂਬਸੂਰਤ, ਬਹੁਤ ਚੰਗੀ ਪਰ ਇਸ ਵਿਚ ਇਕ ਨੁਕਸ ਹੈ।

ਵਕੀਲ ਹੈਰਾਨੀ ਨਾਲ ਪੁਛਣ ਲੱਗਾ ਕੀ ਨੁਕਸ ਹੈ?

ਪਠਾਨ ਨੇ ਕਿਹਾ ਇਸ ਤਸਵੀਰ ਵਿਚ ਤੁਸੀਂ ਆਪਣੇ ਹੱਥ ਆਪਣੀਆਂ ਜੇਬਾਂ ਵਿਚ ਪਾ ਕੇ ਖੜ੍ਹੇ ਹੋ ਜਦੋਂ ਕਿ ਹੋਣੇ ਚਾਹੀਦੇ ਹਨ ਕਿਸੇ ਦੂਸਰੇ ਦੀ ਜੇਬ ਵਿਚ।

## ਖੁਸ਼ਖਬਰੀ

ਸਾਡੇ ਬਹੁਤ ਹੀ ਸਤਿਕਾਰਯੋਗ ਲੇਖਕ ਅਤੇ ਕਵੀ ਮਸਟਰ ਅਮਰੀਕ ਸਿੰਘ ਜੀ ਇਸ ਵਰ੍ਹੇ 10 ਜੂਨ ਨੂੰ 91 ਵਰ੍ਹਿਆਂ ਦੇ ਹੋ ਕੇ 92ਵੇਂ ਵਰ੍ਹੇ ਵਿੱਚ ਪ੍ਰਵੇਸ਼ ਕਰ ਗਏ ਹਨ। ਇਹ ਖੁਸ਼ੀ ਉਹਨਾਂ ਆਪ ਫੋਨ ਕਰਕੇ ਮੇਰੇ ਨਾਲ ਸਾਂਝੀ ਕੀਤੀ। ਉਹਨਾਂ ਇਹ ਵੀ ਖੁਸ਼ੀ ਪ੍ਰਗਟਾਈ ਕਿ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ ਉਹਨਾਂ ਨੂੰ ਸ਼ਤਾਬਦੀ ਪੂਰੀ ਕਰਨ ਦਾ ਵਰ ਦਿੱਤਾ ਹੈ। ਸਾਡੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਹੈ ਕਿ ਉਹ ਮਾਸਟਰ ਜੀ ਨੂੰ ਹਮੇਸ਼ਾ ਤੰਦਰੁਸਤ ਅਤੇ ਚੜ੍ਹਦੀਆਂ ਕਲਾ ਵਿੱਚ ਰੱਖਣ ਤਾਂ ਜੋ ਸਾਡੇ ਸਿਰ ਤੇ ਮਾਸਟਰ ਜੀ ਦਾ ਅਸ਼ੀਰਵਾਦ ਸਦਾ ਲਈ ਬਣਿਆ ਰਹੇ। ਅਦਾਰਾ ਵਰਿਆਮ ਮਾਸਟਰ ਅਮਰੀਕ ਸਿੰਘ ਜੀ ਨੂੰ ਜੀਵਨ ਦੇ 92ਵੇਂ ਵਰ੍ਹੇ ਵਿੱਚ ਪ੍ਰਵੇਸ਼ ਕਰਨ ਤੇ ਹਾਰਦਿਕ ਵਧਾਈਆਂ ਦੇਂਦਾ ਹੈ।




Sri Satguru Jagjit Singh Ji eLibrary NamdhariElibrary@gmail.com



# ਜ਼ਿੰਦਾਬਾਦ ! ਵਿਰਕ ਸਾਹਿਬ ! !

*-ਵਰਿਆਮ ਸਿੰਘ ਸੰਧੂ*

ਕੁਲਵੰਤ ਸਿੰਘ ਵਿਰਕ ਜਿਊਂਦਾ ਹੁੰਦਾ ਤਾਂ ਉਹਨੇ 20 ਮਈ ਨੂੰ ਸੌ ਸਾਲ ਦੇ ਹੋ ਜਾਣਾ ਸੀ। ਪਰ ਕੀ ਕੁਲਵੰਤ ਸਿੰਘ ਵਿਰਕ ਸੱਚੀਂ 'ਮਰ' ਗਿਆ ਹੈ। ਵਿਰਕ ਨੇ ਅਨੇਕਾਂ ਅਮਰ ਕਹਾਣੀਆਂ ਦੀ ਰਚਨਾ ਕੀਤੀ। ਜਦ ਤੱਕ ਉਹ ਕਹਾਣੀਆਂ ਜਿਊਂਦੀਆਂ ਰਹਿਣਗੀਆਂ ਤਾਂ ਵਿਰਕ ਨੂੰ ਕੌਣ ਮਾਰ ਸਕੇਗਾ! ਵਿਰਕ ਓਨਾ ਚਿਰ ਤੱਕ ਜਿਊਂਦਾ ਹੈ, ਜਿੰਨਾ ਚਿਰ ਪੰਜਾਬੀ ਕਹਾਣੀ ਦਾ ਇਤਿਹਾਸ ਜਿਊਂਦਾ ਹੈ। ਵਿਰਕ ਪੰਜਾਬੀ ਦਾ ਇੱਕੋ-ਇੱਕ ਕਹਾਣੀਕਾਰ ਹੈ ਜਿਸਨੂੰ ਸਾਰੇ ਸਮਿਆਂ ਦੇ ਲੇਖਕ, ਆਲੋਚਕ ਤੇ ਪਾਠਕ ਇੱਕੋ ਜਿੰਨੀ ਮੁਹੱਬਤ ਨਾਲ ਯਾਦ ਕਰਦੇ ਤੇ ਉਸਨੂੰ ਪੰਜਾਬੀ ਦਾ ਸਰਵ-ਸ਼੍ਰੇਸ਼ਠ ਕਥਾਕਾਰ ਆਖ ਕੇ ਮਾਣ ਨਾਲ ਵਡਿਆਉਂਦੇ ਹਨ। ਅੱਜ ਜੇ ਪੰਜਾਬੀ ਕਹਾਣੀ ਕਿਸੇ ਉਚਾਣ 'ਤੇ ਹੋਣ ਦਾ ਦਾਅਵਾ ਕਰਦੀ ਹੈ ਤਾਂ ਉਹਦੇ ਪੈਰਾਂ ਹੇਠਾਂ ਕੁਲਵੰਤ ਸਿਘ ਵਿਰਕ ਦਾ ਹੱਥ ਹੈ। ਉਹ ਪੰਜਾਬੀ ਕਹਾਣੀ ਦਾ 'ਧਰਤੀ ਹੇਠਲਾ ਬੌਲਦ' ਸੀ। ਇਹ ਕੁਲਵੰਤ ਸਿੰਘ ਵਿਰਕ ਹੀ ਸੀ ਜਿਸਨੇ ਛੋਟੀ ਕਹਾਣੀ ਤੋਂ ਇਲਾਵਾ ਕਿਸੇ ਵੀ ਹੋਰ ਵਿਧਾ 'ਤੇ ਹੱਥ ਨਹੀਂ ਅਜ਼ਮਾਇਆ; ਸਗੋਂ ਉਸਨੇ ਛੋਟੀ ਕਹਾਣੀ ਨੂੰ ਹੀ ਵਸਤੂ ਤੇ ਪੇਸ਼ਕਾਰੀ ਦੇ ਸੰਤੁਲਤ ਸੰਯੋਗ ਰਾਹੀਂ ਇਸ ਕਲਾਤਮਕ ਬੁਲੰਦੀ 'ਤੇ ਪਹੁੰਚਾ ਦਿੱਤਾ ਕਿ ਉਸਨੂੰ 'ਛੋਟੀ ਕਹਾਣੀ ਦੇ ਵੱਡੇ ਲੇਖਕ' ਵਜੋਂ ਯਾਦ ਕੀਤਾ ਜਾਣ ਲੱਗਾ।

ਵਿਰਕ ਦੀਆਂ ਪਹਿਲੇ ਦੌਰ ਦੀਆਂ ਕਹਾਣੀਆਂ ਵਿਚ ਵਿਸ਼ੇਸ਼ ਕਰਕੇ ਤੇ ਪਿਛਲੇ ਦੌਰ ਦੀਆਂ ਕਹਾਣੀਆਂ ਵਿਚ ਆਮ ਕਰਕੇ, ਸਾਨੂੰ ਪੰਜਾਬ ਦਾ ਪਿੰਡ ਆਪਣੀ ਸਾਰੀ ਵਿਭਿੰਨਤਾ ਤੇ ਰੰਗ-ਬ-ਰੰਗਤਾ ਵਿਚ ਬੋਲਦਾ ਸੁਣਾਈ ਅਤੇ ਜਿਊਂਦਾ-ਵਿਚਰਦਾ ਵਿਖਾਈ ਦਿੰਦਾ ਹੈ। ਦੇਸ਼ ਵੰਡ ਤੋਂ ਪਹਿਲਾਂ ਦੇ ਪੰਜਾਬ ਨੂੰ ਜੇ ਜਾਨਣਾ, ਸਮਝਣਾ ਜਾਂ ਵੇਖਣਾ ਹੋਵੇ ਤਾਂ ਸਾਨੂੰ ਵਿਰਕ ਦੀਆਂ ਕਹਾਣੀਆਂ ਦਾ ਪਾਠ ਤਾਂ ਕਰਨਾ ਹੀ ਪਵੇਗਾ।

ਉਸ ਦੌਰ ਦੀ ਇਕ ਵਿਸ਼ੇਸ਼ਤਾ ਇਹ ਸੀ ਕਿ ਕਿਰਸਾਨੀ ਸਮਾਜ ਭਾਵੇਂ ਵੰਡਿਆ ਤਾਂ ਜਾਤਾਂ, ਜਮਾਤਾਂ ਵਿਚ ਸੀ ਪਰ ਇਹਨਾਂ ਵੰਡੀਆਂ ਦੇ ਬਾਵਜੂਦ ਪਿੰਡਾਂ ਦੀ ਭਾਈਚਾਰਕ ਸਾਂਝ ਬੜੀ ਮਜ਼ਬੂਤ



ਕੁਲਵੰਤ ਸਿੰਘ ਵਿਰਕ

ਸੀ। ਆਪਸੀ ਭਾਈਚਾਰਾ ਬੜਾ ਸੰਗਠਿਤ ਸੀ। ਪਿੱਛੋਂ ਹੌਲੀ ਹੌਲੀ ਪੂੰਜੀਵਾਦੀ ਕੀਮਤਾਂ ਦੇ ਪ੍ਰਵੇਸ਼ ਨਾਲ ਇਸ ਸਾਂਝ ਵਿਚ ਫ਼ਰਕ ਪੈਣਾ ਸ਼ੁਰੂ ਹੋ ਗਿਆ ਸੀ ਤੇ ਨਿੱਜਮੁੱਖਤਾ ਦੇ ਰੁਝਾਨ ਵਿਚ ਵਾਧਾ ਹੋ ਜਾਣ ਕਾਰਨ ਪਹਿਲੀਆਂ ਪੀਚਵੀਆਂ ਭਾਈਚਾਰਕ ਸਾਂਝਾਂ ਤਿੜਕਣ ਟੁੱਟਣ ਵੀ ਲੱਗ ਪਈਆਂ ਸਨ। ਕੁਲਵੰਤ ਸਿੰਘ ਵਿਰਕ ਦੀ ਬਰੀਕ ਨਜ਼ਰ ਕਿਰਸਾਨੀ ਸਮਾਜ ਵਿਚ ਵਾਪਰ ਰਹੇ ਇਸ ਪਰਿਵਰਤਨ ਨੂੰ ਤਾੜ ਗਈ ਸੀ। ਵਿਰਕ ਦੀਆਂ ਕਹਾਣੀਆਂ ਵਿਚ ਜਿੱਥੇ ਪੁਰਾਤਨ ਸੰਗਠਿਤ ਭਾਈਚਾਰੇ ਦਾ ਗਲਪ-ਬਿੰਬ ਬੜੀ ਕੁਸ਼ਲਤਾ ਨਾਲ ਉਸਾਰਿਆ ਗਿਆ ਹੈ ਓਥੇ ਉਸਨੇ ਨਵੇਂ ਜ਼ਮਾਨੇ ਦੀਆਂ ਨਵੀਆਂ ਰੌਆਂ ਨੂੰ ਵੀ ਕਲਾਤਮਕ ਜ਼ਬਾਨ ਦਿੱਤੀ



Sri Satguru Jagjit Singh Ji eLibrary NamdhariElibrary@gmail.com

ਹੈ। ਉਸਦੀਆਂ ਕਹਾਣੀਆਂ; 'ਉਜਾੜ', 'ਤੂੜੀ ਦੀ ਪੰਡ', 'ਉਲਾਮ੍ਹਾਂ' ਤੇ 'ਮੁਕਤਸਰ' ਆਦਿ ਵਿਚ ਸਾਨੂੰ ਜਿੱਥੇ ਸੰਗਠਿਤ ਭਾਈਚਾਰੇ ਤੇ ਆਪਸੀ ਭਰਪੀ ਸਾਂਝ ਦੇ ਪ੍ਰਮਾਣਿਕ ਹਵਾਲੇ ਮਿਲਦੇ ਹਨ ਓਥੇ ਪੂੰਜੀਵਾਦੀ ਕੀਮਤਾਂ ਦੇ ਪ੍ਰਵੇਸ਼ ਨਾਲ ਟੁੱਟ-ਤਿੜਕ ਰਹੇ ਭਾਈਚਾਰੇ ਦਾ ਪ੍ਰਮਾਣਿਕ ਦ੍ਰਿਸ਼ ਵੀ ਦ੍ਰਿਸ਼ਟੀਗੋਚਰ ਹੁੰਦਾ ਹੈ।

ਵਿਰਕ ਦੀਆਂ ਸਮੁੱਚੀਆਂ ਕਹਾਣੀਆਂ ਦੇ ਅਧਿਅਨ ਤੋਂ ਇਹ ਤੱਥ ਭਲੀ ਭਾਂਤ ਉਜਾਗਰ ਹੁੰਦਾ ਹੈ ਕਿ ਉਹ ਔਰਤ ਬਾਰੇ ਬੜਾ ਹੀ ਸੰਵੇਦਨਸ਼ੀਲ ਹੈ ਅਤੇ ਨਵੇਂ ਸਮਾਜ ਦੀ ਉਸਾਰੀ ਵਿਚ ਉਸਨੂੰ ਔਰਤ ਦਾ ਰੋਲ ਬੜਾ ਹੀ ਮਹੱਤਵਪੂਰਨ ਲੱਗਦਾ ਹੈ। ਪਿਛਲੇ ਦੌਰ ਵਿਚ, ਜਦੋਂ ਉਹ ਸ਼ਹਿਰੀ ਜੀਵਨ ਵਿਚ ਪੜ੍ਹ, ਬਦਲਦੇ ਸਮਾਜ ਦੀ ਉਸਾਰੀ ਵਿਚ ਹਿੱਸਾ ਪਾ ਰਹੀ ਔਰਤ ਦੇ ਚਿੱਤਰ ਉਲੀਕਦਾ ਹੈ, ਤਾਂ ਉਸਨੂੰ ਅਜਿਹੀਆਂ ਔਰਤਾਂ 'ਸ਼ੇਰਨੀਆਂ' ਲੱਗਦੀਆਂ ਹਨ ਅਤੇ ਉਹਨਾਂ ਵਿਚ ਉਸਨੂੰ ਨਵੇਂ ਭਾਰਤ ਦੀ ਆਤਮਾ ਵੱਸਦੀ ਨਜ਼ਰ ਆਉਂਦੀ ਹੈ। ਨਵੇਂ ਭਾਰਤ ਦੀਆਂ ਪ੍ਰਤੀਨਿਧ ਅਜਿਹੀਆਂ ਸਮਰੱਥ ਔਰਤਾਂ ਨੂੰ ਉਹ 'ਨਮਸਕਾਰ' ਕਰਦਾ ਹੈ। ਉਹ ਔਰਤ ਦੀ ਸਿਰਜਣਹਾਰੀ ਸਮਰੱਥਾ ਨੂੰ ਵੀ ਨਮਸਕਾਰ ਕਰਦਾ ਹੈ ਜਿਸ ਵਿਚ ਮਰਦ ਨਾਲੋਂ ਬਰਦਾਸ਼ਤ ਕਰਨ ਦੀ ਸ਼ਕਤੀ ਵੀ ਵਧੇਰੇ ਹੈ ਅਤੇ ਉਹ ਆਪਣੇ ਆਪ ਨੂੰ ਹਾਲਾਤ ਦੇ ਮੁਤਾਬਕ ਢਾਲ ਸਕਣ ਦੀ ਵੱਡੇਰੀ ਸਮਰੱਥਾ ਦੀ ਮਾਲਕ ਵੀ ਹੈ। ਔਰਤ ਦੀ ਨਵੇਂ ਹਾਲਾਤ ਨਾਲ ਨਿਪਟਣ ਤੇ ਉਸ ਅਨੁਕੂਲ ਆਪਣੇ ਆਪ ਨੂੰ ਢਾਲ ਸਕਣ ਤੇ ਆਪਣੀਆਂ ਜੜ੍ਹਾਂ ਨਵੀਂ ਜ਼ਮੀਨ ਵਿਚ ਗੱਡ ਸਕਣ ਦੀ ਅਥਾਹ ਸਮਰੱਥਾ ਦੀ ਉਦਾਹਰਣ 'ਖੱਬਲ' ਕਹਾਣੀ ਵਿਚੋਂ ਵੇਖੀ ਜਾ ਸਕਦੀ ਹੈ।

ਅਸਲ ਵਿਚ ਵਿਰਕ ਔਰਤ ਮਰਦ ਸੰਬੰਧਾਂ ਨੂੰ ਭੂਪਵਾਦੀ ਕੀਮਤਾਂ ਦੇ ਚੌਖ਼ਟੇ ਵਿਚ ਰੱਖ ਕੇ ਵੇਖਣ ਦੀ ਥਾਂ ਨਜ਼ਰ ਦੀ ਤਾਜ਼ਗੀ ਨਾਲ ਵੇਖਦਾ ਹੈ। ਉਹ ਔਰਤ ਮਰਦ ਸੰਬੰਧਾਂ ਨਾਲ ਜੁੜੀ ਸਾਧੂਵਾਦੀ ਨੈਤਿਕਤਾ ਦਾ ਮੁਦਈ ਨਹੀਂ। ਨਾ ਹੀ ਉਹ ਇਹ ਸਮਝਦਾ ਹੈ ਕਿ ਕੋਈ ਵਿਸ਼ਾ ਇਸ ਕਰਕੇ ਜ਼ਿਕਰ ਯੋਗ ਨਹੀਂ ਕਿ ਸਮਾਜ ਉਸਨੂੰ ਵਰਜਿਤ ਸਮਝਦਾ ਹੈ। ਉਸ ਅਨੁਸਾਰ ਤਾਂ ਜਿਹੜਾ ਜਜ਼ਬਾ ਲੱਖਾਂ ਲੋਕਾਂ ਦੇ ਦਿਲਾਂ ਵਿਚ ਧੜਕਦਾ ਹੈ, ਉਸਨੂੰ ਸਾਹਿਤ ਵਿਚ ਵੀ ਪੇਸ਼ ਕਰਨਾ ਕੋਈ ਮਾੜੀ ਗੱਲ ਨਹੀਂ। ਔਰਤ ਹੀ ਨਹੀਂ ਪੰਜਾਬ ਦੇ ਕਿਸਾਨੀ ਭਾਈਚਾਰੇ ਵਿਚ ਮਰਦ ਕੋਲ ਵੀ ਦੁੱਖ ਨੂੰ ਸਹਿ ਸਕਣ ਦੀ ਬੇਮਿਸਾਲ ਸਮਰੱਥਾ ਹੈ। ਅਸਲ ਵਿਚ ਪੰਜਾਬ ਦੇ ਕਿਰਸਾਨ ਦਾ ਜੀਵਨ ਬੜਾ ਸੰਕਟਾਂ ਭਰਿਆ ਰਿਹਾ ਹੈ। ਧਰਤੀ ਦੀ ਹਿੱਕ ਚੀਰਦੇ, ਧਰਤੀ ਜਿੱਡੇ ਜੇਰਿਆਂ ਵਾਲੇ, ਇਹ ਲੋਕ ਸਿਰਾਂ ਉੱਤੇ ਪਏ ਸੰਕਟਾਂ ਦੇ ਸਨਮੁੱਖ ਹੋਣਾ ਤੇ ਉਹਨਾਂ ਨੂੰ ਸਹਿਣਾ ਜਾਣਦੇ ਸਨ। ਇਸਦੀ ਸਭ ਤੋਂ ਉੱਤਮ ਉਦਾਹਰਣ ਵਿਰਕ ਦੀ ਕਹਾਣੀ 'ਧਰਤੀ ਹੇਠਲਾ ਬੌਲਦ' ਹੈ। ਬਜ਼ੁਰਗ ਬਾਪ ਆਪਣੇ ਪੁੱਤ ਦੀ ਮੌਤ ਦੀ ਖ਼ਬਰ ਆਪਣੇ ਪੁੱਤ ਦੇ ਦੋਸਤ ਤੋਂ ਲੁਕਾਈ ਰੱਖਦਾ ਹੈ ਕਿਉਂਕਿ ਉਹ ਨਹੀਂ ਚਾਹੁੰਦਾ ਕਿ ਉਹਦੇ ਪੁੱਤ ਦੇ ਦੋਸਤ ਮਾਨ ਸਿੰਘ ਦੀ ਛੁੱਟੀ ਖ਼ਰਾਬ ਹੋਵੇ। ਕਹਾਣੀ ਦੂਜੇ ਦੇ ਸੁਖ ਲਈ ਆਪ ਦੁੱਖ ਸਹਿ ਸਕਣ ਦੀ ਸਾਧਾਰਨ ਬੰਦੇ ਦੀ ਅਸਧਾਰਨ ਸਮਰੱਥਾ ਦਾ ਬਿਰਤਾਂਤ ਹੈ। ਉਹ ਮੌਤ ਅਤੇ ਜ਼ਿੰਦਗੀ ਦੀ ਕਸ਼ਮਕਸ਼ ਨੂੰ ਸਹਿਜ-ਸੰਤੁਲਨ ਵਿਚ ਬੰਨ੍ਹ ਕੇ ਪੇਸ਼ ਕਰ ਸਕਣ ਦੇ ਹੁਨਰ ਦਾ ਬੇਮਿਸਾਲ ਸਿਰਜਕ ਹੈ। ਆਉਣ ਵਾਲੀਆਂ ਨਵੀਆਂ ਪੀੜ੍ਹੀਆਂ ਨੂੰ ਸਦਾ ਵਿਰਕ ਦੀ ਕਹਾਣੀ ਵਿਚੋਂ ਸਿੱਖਣ ਲਈ ਮਿਲਦਾ ਰਹੇਗਾ। ਉਹ ਬਹੁਤ ਬਰੀਕ-ਬੁੱਧ ਕਥਾਕਾਰ ਸੀ। ਕਈ ਵਾਰ ਆਮ ਜਿਹੇ ਪਾਠਕ ਨੂੰ ਉਹਦੀ ਗੱਲ ਦੇ ਅਰਥ ਸਮਝਣ ਲਈ ਸੋਚਣਾ ਪੈਂਦਾ ਹੈ।

ਨਵੀਂ-ਨਵੀ ਗਿਆਨੀ ਪਾਸ ਕਰ ਕੇ ਆਏ ਸਾਡੇ ਗਿਆਨੀ ਮਾਸਟਰ ਨੇ ਸਾਨੂੰ ਨੌਵੀਂ ਜਮਾਤ ਵਿਚ ਕਹਾਣੀ ਪੜ੍ਹਾਉਣ ਸਮੇਂ ਵਿਰਕ ਦੀ ਕਹਾਣੀ, 'ਮੁਰਦੇ ਦੀ ਤਾਕਤ' ਬਾਰੇ ਕਿਹਾ, " ਇਹ ਵਿਰਕ ਐਵੇਂ ਜਿਹਾ ਹੀ ਕਹਾਣੀਕਾਰ ਹੈ। ਪਤਾ ਈ ਨਹੀਂ ਲੱਗਦਾ ਕਿ ਕਹਿਣਾ ਕੀ ਚਾਹੁੰਦਾ ਏ! ਇਹਨੂੰ ਛੱਡੋ ਅਗਲੀ ਕਹਾਣੀ ਪੜ੍ਹਦੇ ਹਾਂ!" ਮੇਰੀ ਜ਼ਿੰਦਗੀ ਵਿਚ ਉਹ ਪਹਿਲਾ ਤੇ ਆਖ਼ਰੀ ਬੰਦਾ ਸੀ ਜਿਸ ਨੇ ਵਿਰਕ ਬਾਰੇ ਅਜਿਹੀ ਟਿੱਪਣੀ ਕੀਤੀ। ਜਦ ਮੈਂ 1975 ਵਿਚ ਐਮਰਜੈਂਸੀ ਲੱਗਣ ਕਰ ਕੇ ਜੇਲ੍ਹ ਵਿਚ ਸਾਂ ਤਾਂ ਮੈਂ ਪੰਜਾਬੀ ਦੀ ਐਮ ਏ ਕਰਨ ਲਈ ਕਿਤਾਬਾਂ ਜੇਲ੍ਹ ਵਿਚ ਹੀ ਮੰਗਵਾ ਲਈਆਂ। ਆਪਣੇ ਅਨਪੜ੍ਹ ਸਾਥੀ ਕੈਦੀਆਂ ਨੂੰ ਵਿਰਕ ਦੀਆਂ ਕਹਾਣੀਆਂ ਪੜ੍ਹ ਕੇ ਸੁਣਾਉਂਦਾ ਤਾਂ ਉਹ ਪੂਰੇ ਧਿਆਨ ਨਾਲ ਸੁਣਦੇ ਤੇ ਕਹਿੰਦੇ, "ਮਜਾ ਆ ਗਿਆ ਯਾਰ। ਕਮਾਲ ਦਾ ਬੰਦਾ ਐ। ਸਾਡੇ ਮਨਾਂ ਦੀਆਂ ਬੁੱਝ ਲੈਂਦਾ ਏ ਇਹ ਤਾਂ। ਸਾਡੀਆਂ ਈ ਗੱਲਾਂ ਕਰੀ ਜਾਂਦੈ।"

ਨਵੇਂ ਕਹਾਣੀ ਲਿਖਣ ਵਾਲਿਆਂ ਨੂੰ ਵੀ ਕਦੀ ਉਹਨਾਂ ਨੂੰ ਆਪਣੀਆਂ ਕਹਾਣੀਆਂ ਪੜ੍ਹ ਕੇ ਸੁਨਾਉਣੀਆਂ ਚਾਹੀਦੀਆਂ ਨੇ ਜਿਨ੍ਹਾਂ ਬਾਰੇ ਲਿਖੀਆਂ ਗਈਆਂ ਨੇ। ਫਿਰ ਪਤਾ ਚਲੂ ਕਿਸ ਭਾਅ ਵਿਕਦੀ ਏ!

**ਆਪਣੇ ਬਾਰੇ ਵਿਰਕ ਸਾਹਿਬ ਦੀਆਂ ਕੁਝ ਯਾਦਾਂ।**

1979 ਵਿਚ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਵਿਚ ਡਾ. ਸਾਧੂ ਸਿੰਘ ਤੇ ਸੁਰਜੀਤ ਪਾਤਰ ਹੁਰਾਂ ਦੇ ਉੱਦਮ ਨਾਲ ਮੇਰੇ ਨਵੇਂ ਛਪੇ ਕਹਾਣੀ-ਸੰਗ੍ਰਹਿ 'ਅੰਗ-ਸੰਗ' 'ਤੇ ਗੋਸ਼ਟੀ ਰੱਖੀ ਗਈ, ਜਿਸ ਵਿਚ ਵਿਰਕ ਸਾਹਿਬ ਨੇ ਉਦਘਾਟਨੀ ਭਾਸ਼ਨ ਦਿੰਦਿਆਂ ਕਿਹਾ, "ਦੋ ਕਹਾਣੀਕਾਰ ਮੇਰੇ ਬਹੁਤ ਨਜ਼ਦੀਕ ਨੇ। ਇੱਕ ਸੁਖਵੰਤ ਕੌਰ


Sri Satguru Jagjit Singh Ji eLibrary NamdhariElibrary@gmail.com

ਮਾਨ ਤੇ ਦੂਜਾ ਵਰਿਆਮ ਸੰਧੂ। ਸੁਖਵੰਤ ਕੁਝ ਜ਼ਿਆਦਾ ਨੇੜੇ, ਔਰਤ ਹੋਣ ਕਰ ਕੇ ਨਹੀਂ, ਮੀਲਾਂ ਵਿਚ। ਉਹਦਾ ਪਿੰਡ ਸਾਡੇ ਪਿੰਡ ਦੇ ਨੇੜੇ ਸੀ। ਵਰਿਆਮ ਵੀ ਕਿਹੜਾ ਦੂਰ ਸੀ, ਸਾਡੇ ਦਰਮਿਆਨ ਨਿੱਕਾ ਜਿਹਾ ਰਾਵੀ ਦਰਿਆ ਪੈਂਦਾ ਸੀ। ਦਰਿਆ ਵੀ ਕਾਹਦਾ ਸੀ, ਐਵੇਂ ਪਾਣੀ ਦੀ ਲੀਕ ਜਿਹੀ। ਵਰਿਆਮ ਦੀਆਂ ਕਹਾਣੀਆਂ ਪੜ੍ਹ ਕੇ ਮੈਨੂੰ ਲੱਗਦਾ ਏ ਐਹ ਮੇਰਾ ਪਿੰਡ ਏ। ਮੈਂ ਓਥੇ ਬੈਠਾਂ।"

ਫੇਰ ਉਹਨਾਂ ਮਿੱਠੀ ਜਿਹੀ ਮਸ਼ਕਰੀ ਕੀਤੀ, "ਇੱਕ ਗੱਲ ਵਰਿਆਮ ਨਾਲ ਮੇਰੀ ਹੋਰ ਸਾਂਝੀ ਏ। ਉਹ ਇਹ ਵੇ ਕਿ ਵਿਰਕ ਅਤੇ ਸੰਧੂ ਦੋਵੇਂ ਜਾਹਿਲ ਕੌਮਾਂ ਨੇ!" ਫਿਰ ਉਹਨਾਂ ਸਾਡੇ ਦੋਵਾਂ ਦੇ ਵੱਖਰੇਪਨ ਬਾਰੇ ਗੱਲ ਕਰਦਿਆਂ ਕਿਹਾ, "ਇਕ ਗੱਲ ਵਰਿਆਮ ਦੀਆਂ ਕਹਾਣੀਆਂ ਵਿਚ ਮੇਰੇ ਤੋਂ ਵੱਖਰੀ ਏ। ਮੈਨੂੰ ਲੱਭੀ ਨਹੀਂ। ਸਾਡੇ ਵੇਲੇ ਪਿੰਡ ਵਿਚ ਕੁਲੈਕਟਵ ਐਕਸ਼ਨ ਹੁੰਦਾ ਸੀ। ਮਸਲਨ ਖਾਲ਼ ਖਾਲਣਾ ਹੋਵੇ ਤਾਂ ਰਾਤ ਨੂੰ ਪਿੰਡ ਵਿਚ ਪੀਪਾ ਖੜਕਾ ਦਿਓ, ਸਵੇਰੇ ਲੋਕ ਆਪਣੀਆਂ ਕਹੀਆਂ ਲੈ ਕੇ ਆ ਜਾਂਦੇ। ਰਾਤ-ਬਰਾਤੇ ਚੋਰ ਦਾ ਖੜਕਾ ਸੁਣ ਕੇ ਕਿਸੇ ਆਵਾਜ਼ ਦੇਣੀ ਤਾਂ ਸਾਰਾ ਪਿੰਡ ਉੱਠ ਕੇ ਭੱਜ ਤੁਰਦਾ ਸੀ। ਵਰਿਆਮ ਦੀਆਂ ਕਹਾਣੀਆਂ ਵਿਚ ਇਹ ਮਿਸਿੰਗ ਏ। ਸ਼ਾਇਦ ਹੁਣ ਦਾ ਪਿੰਡ ਇੰਜ ਦਾ ਹੀ ਹੋ ਗਿਆ ਹੋਵੇ। ਮੈਨੂੰ ਨਹੀਂ ਪਤਾ, ਵਰਿਆਮ ਨੂੰ ਬਹੁਤਾ ਪਤਾ ਹੋ ਸਕਦਾ ਏ।"

"ਇੱਕ ਹੋਰ ਗੱਲ ਵਰਿਆਮ ਦੀਆਂ ਕਹਾਣੀਆਂ ਵਿਚ ਮੇਰੇ ਤੋਂ ਵੱਖਰੀ ਏ। ਅਸੀਂ ਕਮਿਊਨਿਸਟਾਂ ਤੋਂ ਡਰਦੇ ਹੁੰਦੇ ਸਾਂ ਜਾਂ ਘੱਟੋ ਘੱਟ ਉਹਨਾਂ ਦੇ ਨੇੜੇ ਦਿਸਣ ਦੀ ਕੋਸ਼ਿਸ਼ ਕਰਦੇ ਸਾਂ, ਪਰ ਵਰਿਆਮ ਕਮਿਊਨਿਸਟਾਂ ਦੀ ਖੁੱਲ੍ਹ ਕੇ ਆਲੋਚਨਾ ਕਰਦਾ ਏ!" ਇੱਕ ਵਾਰ ਗੁਰਭਜਨ ਗਿੱਲ ਨੇ ਜਗਰਾਉਂ ਕਾਲਜ ਵਿਚ ਕਹਾਣੀ ਦਰਬਾਰ ਰੱਖਿਆ। ਰਾਮ ਸਰੂਪ ਅਣਖ਼ੀ ਤੇ ਮੈਨੂੰ ਕਹਾਣੀਆਂ ਪੜ੍ਹਨ ਲਈ ਬੁਲਾਇਆ। ਇਕ ਜਣਾ ਸ਼ਾਇਦ ਕੋਈ ਹੋਰ ਵੀ ਸੀ। ਯਾਦ ਨਹੀਂ ਰਿਹਾ। ਵਿਰਕ ਸਾਹਿਬ ਨੇ ਪ੍ਰਧਾਨਗੀ ਕੀਤੀ। ਮੈਂ ਆਪਣੀ ਕਹਾਣੀ 'ਆਪਣਾ ਆਪਣਾ ਹਿੱਸਾ' ਪੜ੍ਹੀ। ਮਰ ਗਈ ਮਾਂ ਦੇ ਫ਼ੁੱਲ ਗੰਗਾ ਪਾ ਕੇ ਆਉਣ ਤੇ ਉਹਦੇ ਇਲਾਜ 'ਤੇ ਹੋਏ ਖ਼ਰਚੇ ਦੀ ਵੰਡ-ਵੰਡਾਈ ਦੇ ਮੁੱਦੇ ਨੂੰ ਲੈ ਕੇ ਕਹਾਣੀ ਦੇ ਅਖ਼ੀਰ 'ਤੇ ਆਪਣੇ ਵੱਡੇ ਭਰਾਵਾਂ ਤੇ ਭੈਣ ਦੀ ਵਧੀਕੀ ਤੋਂ ਅੱਕਿਆ ਹੋਇਆ, ਕਹਾਣੀ ਦਾ ਮੁੱਖ-ਪਾਤਰ ਘੁੱਦੂ ਕਹਿੰਦਾ ਏ ਕਿ ਉਹਦੀ ਹਾਲ ਦੀ ਘੜੀ ਪੁੱਜਤ ਨਹੀਂ। ਉਹਦੇ ਹਿੱਸੇ ਦੇ ਫ਼ੁੱਲ ਕਿੱਲੀ 'ਤੇ ਟੰਗ ਦਿਓ। ਜਦੋਂ ਪੁੱਜਤ ਹੋਈ ਮੈਂ ਪਾ ਆਊਂਗਾ। ਫ਼ੁੱਲ ਵੰਡ ਦੇ ਹਵਾਲੇ ਨਾਲ ਪ੍ਰਧਾਨਗੀ ਭਾਸ਼ਨ ਦਿੰਦਿਆਂ ਵਿਰਕ ਸਾਹਿਬ ਨੇ ਕਹਾਣੀ ਬਾਰੇ ਮਜ਼ਾਹੀਆ ਟਿੱਪਣੀ ਕੀਤੀ। ਕਹਿੰਦੇ, "ਸਾਡੇ ਕਿਸੇ ਪੜ੍ਹੇ-ਲਿਖੇ ਵਿਰਕ ਨੇ ਵਿਰਕਾਂ ਦੇ ਪਿੰਡਾਂ ਵਿਚ ਜਾ ਕੇ ਕਿਹਾ, "ਮੈਂ ਵਿਰਕਾਂ ਦਾ ਇਤਿਹਾਸ ਲਿਖ ਰਿਹਾਂ। ਜਦੋਂ ਛਪ ਗਿਆ, ਵਿਰਕ ਅਮਰ ਹੋ ਜਾਣਗੇ। ਪਰ ਕਿਤਾਬ ਛਾਪਣ 'ਤੇ ਪੈਸੇ ਲੱਗਣੇ ਨੇ। ਉਹਨਾਂ ਦਾ ਰਲ਼- ਮਿਲ਼ ਕੇ ਇੰਤਜ਼ਾਮ ਕਰ ਦੇਵੋ। ਤਾਂ ਅੱਗੋਂ ਵਿਰਕ ਕਹਿੰਦੇ, "ਤੂੰ ਸਾਡੇ ਹਿੱਸੇ ਦੇ ਵਰਕੇ ਸਾਨੂੰ ਦੇ ਜਾ। ਅਸੀਂ ਆਪੇ ਛਾਪ ਲਵਾਂਗੇ। "ਜਦ ਮੈਂ ਐਮ ਫ਼ਿਲ ਕਰਨੀ ਸੀ ਤਾਂ ਮੇਰਾ ਗੁਣਾ ਸਹਿਜੇ ਹੀ ਆਪਣੇ ਸਭ ਤੋਂ ਪਸੰਦੀਦਾ ਕਹਾਣੀਕਾਰ ਵਿਰਕ 'ਤੇ ਹੀ ਪੈਣਾ ਸੀ। ਜੋ ਮੈਂ ਲਿਖਿਆ, ਉਸਨੂੰ ਬਾਅਦ ਵਿਚ ਕਿਤਾਬੀ ਸ਼ਕਲ ਵਿਚ ਛਾਪ ਦਿੱਤਾ, "ਕੁਲਵੰਤ ਸਿੰਘ ਵਿਰਕ ਦਾ ਕਹਾਣੀ-ਸੰਸਾਰ।" ਜਗਰਾਉਂ ਵਾਲੇ ਕਹਾਣੀ ਦਰਬਾਰ ਮੌਕੇ ਮੈਂ ਉਹ ਕਿਤਾਬ ਵਿਰਕ ਸਾਹਿਬ ਨੂੰ ਭੇਂਟ ਕੀਤੀ।

ਉਹਨਾਂ ਦੇ ਜਿਉਂਦੇ ਜੀ, ਕਈ ਵਾਰ ਉਹਨਾਂ ਨੂੰ ਮਿਲਣ ਦਾ ਮੌਕਾ ਮਿਲਿਆ, ਪਰ ਉਹਨਾਂ ਮੇਰੀ ਕਿਤਾਬ ਬਾਰੇ ਕਦੀ ਇੱਕ ਵੀ ਸ਼ਬਦ ਨਾ ਬੋਲਿਆ। ਉਹ ਬਹੁਤ ਘੱਟ ਬੋਲਦੇ ਸਨ। ਜਦ ਵੀ ਬੋਲਦੇ, ਪਤੇ ਦੀ ਗੱਲ ਕਰਦੇ ਤੇ ਚੁੱਪ ਹੋ ਜਾਂਦੇ। ਅਗਲਾ ਉਡੀਕਦਾ ਰਹਿੰਦਾ ਕਿ ਕੁਝ ਹੋਰ ਵੀ ਕਹਿਣਗੇ, ਪਰ ਕਹੀ ਜਾਣ ਵਾਲੀ ਗੱਲ ਤਾਂ ਕਹੀ ਜਾ ਚੁੱਕੀ ਹੁੰਦੀ ਸੀ। ਕਈ ਸਾਲ ਬਾਅਦ ਮੈਨੂੰ ਜੋਗਿੰਦਰ ਸਿੰਘ ਨਿਰਾਲਾ ਦੀ ਵਿਰਕ ਸਾਹਿਬ ਨਾਲ ਕੀਤੀ ਇੱਕ ਇੰਟਰਵੀਊ ਲੱਭੀ, ਜੋ ਉਹਨਾਂ ਦੇ ਸਦੀਵੀ ਵਿਛੋੜੇ ਤੋਂ ਕਈ ਸਾਲ ਬਾਅਦ ਛਪੀ ਸੀ। ਉਸ ਵਿਚ ਨਿਰਾਲੇ ਨੇ ਉਹਨਾਂ 'ਤੇ ਹੋਏ ਆਲੋਚਨਾਤਕ ਕੰਮ ਬਾਰੇ ਪੁੱਛਿਆ ਤਾਂ ਉਹਨਾਂ ਕਿਹਾ, "ਮੇਰੇ ਬਾਰੇ ਜਿੰਨਾਂ ਵੀ ਲਿਖਿਆ ਗਿਆ ਏ, ਉਸ ਵਿਚੋਂ ਸਭ ਤੋਂ ਵਧੀਆ ਕਿਤਾਬ ਵਰਿਆਮ ਸਿੰਘ ਸੰਧੂ ਦੀ ਹੈ।" ਇਹ ਸ਼ਬਦ ਮੇਰੇ ਲਈ ਬਹੁਤ ਵੱਡਾ ਸਨਮਾਨ ਸਨ। ਅਣਮੁੱਲਾ ਸਰਮਾਇਆ! ਮੈਨੂੰ ਭੂਸ਼ਨ ਨੇ ਅੰਦਰਲੀ ਗੱਲ ਇਹ ਵੀ ਦੱਸੀ ਸੀ, ਕਿ ਜਦੋਂ 1981 ਵਿਚ ਮੇਰੇ ਕਹਾਣੀ-ਸੰਗ੍ਰਹਿ 'ਅੰਗ-ਸੰਗ' ਨੂੰ ਪੰਜਾਬ ਆਰਟਸ ਕੌਂਸਲ ਚੰਡੀਗੜ੍ਹ ਵੱਲੋਂ ਇਨਾਮ ਦਿੱਤਾ ਗਿਆ ਸੀ ਤਾਂ ਇਸ ਲਈ ਵਿਰਕ ਸਾਹਿਬ ਨੇ ਹੀ ਮੇਰੀ ਸਿਫ਼ਾਰਿਸ਼ ਕੀਤੀ ਸੀ। ਮੈਨੂੰ ਉਦੋਂ ਲੋਕ ਬੋਲੀ ਯਾਦ ਆਈ, "ਐਡਾ ਤੇਰਾ ਕਿਹੜਾ ਦਰਦੀ, ਸੁੱਤੀ ਪਈ ਨੂੰ ਪੱਖੀ ਦੀ ਝੱਲ ਮਾਰੇ!" ਵਾਹ! ਮੇਰੇ ਧੰਨਭਾਗ! ਵਿਰਕ ਸਾਹਿਬ ਨੇ ਇਸ ਤਰ੍ਹਾਂ ਵੀ ਹਮਾਤੜਾਂ ਨੂੰ ਪੱਖੀ ਦੀ ਝੱਲ ਮਾਰੀ ਸੀ।

ਅੱਜ ਉਹਨਾਂ ਦੇ ਸੌਵੇਂ ਜਨਮ-ਦਿਨ 'ਤੇ ਉਹਨਾਂ ਨੂੰ ਯਾਦ ਕਰਦਿਆਂ ਸਾਨੂੰ ਸਭਨਾਂ ਨੂੰ, ਕਹਾਣੀ ਲਿਖਣ ਵਾਲਿਆਂ ਨੂੰ, ਉਹਨਾਂ ਦੇ ਪਾਠਕਾਂ ਨੂੰ ਵਿਰਕ ਸਾਹਿਬ ਦੀਆਂ ਕਹਾਣੀਆਂ ਦੀ ਪੱਖੀ ਦੀ ਝੱਲ ਵੱਜ ਰਹੀ ਹੈ ਤੇ ਕਲੇਜੇ ਨੂੰ ਠੰਢ ਪਾ ਰਹੀ ਹੈ।

ਜ਼ਿੰਦਾਬਾਦ ਵਿਰਕ ਸਾਹਿਬ!


Sri Satguru Jagjit Singh Ji eLibrary NamdhariElibrary@gmail.com

ਕੂਕਾ-ਲਹਿਰ ਦੇ ਅਮਰ ਨਾਇਕ:

# ਪਹਿਲੇ ਪੰਜਾਂ ਵਿੱਚੋਂ ਇੱਕ ਮੋਢੀ ਕੂਕਾ - ਭਾਈ ਆਤਮਾ ਸਿੰਘ 'ਆਲੋ ਮੁਹਾਰ'



-ਸੁਵਰਨ ਸਿੰਘ ਵਿਰਕ

ਭਾਈ ਆਤਮਾ ਸਿੰਘ ਆਲੋ ਮੁਹਾਰ, ਜ਼ਿਲ੍ਹਾ ਸਿਆਲਕੋਟ (ਪੱਛਮੀ ਪੰਜਾਬ-ਹੁਣ ਪਾਕਿਸਤਾਨ), ਉਹਨਾਂ ਪੰਜਾਂ ਗੁਰੂ ਪਿਆਰਿਆਂ ਵਿੱਚੋਂ ਇੱਕ ਸਨ, ਜਿਹੜੇ ਸੰਬਤ 1914 ਬਿਕ੍ਰਮੀ ਮੁਤਾਬਿਕ 12 ਅਪਰੈਲ 1857 ਈ. ਨੂੰ ਸ੍ਰੀ ਭੈਣੀ ਸਾਹਿਬ ਵਿਖੇ, ਸਤਿਗੁਰੂ ਰਾਮ ਸਿੰਘ ਜੀ ਦੇ ਨਾਮਧਾਰੀ ਸੰਤ ਖਾਲਸੇ ਵਿੱਚ ਸ਼ਾਮਲ ਹੋਏ ਸਨ। ਪੰਜਾਬ ਦੇ ਉਪ ਖਿੱਤਿਆਂ ਦੀ ਜੇ ਵੰਡ ਕਰੀਏ ਤਾਂ ਆਪ ਹੁਣ ਦੇ ਪਾਕਿਸਤਾਨ ਵਿੱਚ ਪੈਂਦੇ ਦੜਪ ਦੇ ਖੇਤਰ ਨਾਲ ਸਬੰਧਿਤ ਸਨ। ਬਾਕੀ ਚਾਰ ਸਿੰਘ ਹੁਣ ਵਾਲੇ ਭਾਰਤੀ ਪੰਜਾਬ ਜਾਂ ਹਰਿਆਣੇ ਦੇ ਬਸ਼ਿੰਦੇ ਸਨ। ਭਾਈ ਸੁੱਧ ਸਿੰਘ ਮਢੌਰ ਜ਼ਿਲ੍ਹਾ ਅੰਬਾਲਾ, ਪੁਆਧ ਦੇ ਇਲਾਕੇ ਵਿੱਚ ਉਮਰ ਕੱਟੀ ਆਏ ਦੁਰਗਾਪੁਰ (ਜਲੰਧਰ) ਤੋਂ ਭਾਈ ਲਾਭ ਸਿੰਘ ਸਨ। ਰਾਗੀ ਰਹਿੰਦੇ ਬੇਸ਼ਕ ਅੰਮ੍ਰਿਤਸਰ ਸ਼ਹਿਰ ਵਿੱਚ ਸਨ ਪਰ ਮੁੱਢ ਤੋਂ ਦੁਰਗਾਪੁਰ (ਹੁਣ ਜ਼ਿਲ੍ਹਾ ਨਵਾਂ ਸ਼ਹਿਰ) ਦੁਆਬੇ ਦੇ ਸਨ। ਭਾਈ ਕਾਹਨ ਸਿੰਘ ਨਿਹੰਗ ਚੱਕ ਨਜ਼ਦੀਕ ਮਲੇਰ ਕੋਟਲਾ (ਸੰਗਰੂਰ), ਮਾਲਵੇ ਨਾਲ ਸਬੰਧਿਤ ਸਨ। ਭਾਈ ਨੈਣਾਂ ਸਿੰਘ ਵਰਿਆਂਹ (ਜ਼ਿਲ੍ਹਾ ਅੰਮ੍ਰਿਤਸਰ ਹੁਣ ਤਰਨਤਾਰਨ) ਮਾਝੇ ਵਿੱਚ ਰਹਿੰਦੇ ਸਨ। ਨਾਮਧਾਰੀ ਪੰਥ ਦੇ ਨਾਮਕਰਣ ਬਾਰੇ, ਉੱਘੇ ਵਿਦਵਾਨ ਸੰਤ ਨਿਧਾਨ ਸਿੰਘ ਜੀ ਆਲਿਮ ਲਿਖਦੇ ਹਨ, "ਦਸ਼ਮੇਸ਼ ਪਿਤਾ ਦੇ ਖ਼ੁਾਲਸਾ ਪੰਥ ਦੀ ਨੀਂਹ ਰੱਖਣ ਤੋਂ ਪੂਰੇ 158 ਸਾਲ ਪਿੱਛੋਂ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਉਸ ਸਮਾਜ ਦੀ ਨੀਂਹ ਰੱਖੀ ਜਿਸਨੂੰ ਨਾਮਧਾਰੀ ਪੰਥ, ਸੰਤ ਖ਼ਾਲਸਾ ਅਤੇ ਕੂਕਾ ਪੰਥ ਆਦਿਕ ਨਾਵਾਂ ਨਾਲ ਪੁਕਾਰਿਆ ਗਿਆ। ਨਾਮ ਜਪਣ ਕਰਕੇ ਨਾਮਧਾਰੀ, ਸਾਤਵਿਕ ਗੁਣਾਂ ਦੀ ਬਹੁਲਤਾ ਦੇ ਕਾਰਨ "ਸੰਤ ਖ਼ਾਲਸਾ" ਅਤੇ "ਆਜ਼ਾਦੀ ਦੀ ਕੂਕ" ਮਾਰਨ ਦੇ ਦ੍ਰਿਸ਼ਟੀਕੋਣ ਨਾਲ–"ਕੂਕੇ" ਆਦਿਕ ਸ਼ਬਦਾਂ ਦੀ ਵਰਤੋਂ ਉਨ੍ਹਾਂ ਦੇ ਚਲਨ ਦੇ ਐਨ ਅਨੁਕੂਲ ਕਹੀ ਜਾ ਸਕਦੀ ਹੈ।"❶

ਮਾਲੋ ਮੁਹਾਰ ਜੀ ਬਾਰੇ ਆਲਿਮ ਜੀ ਦੀ ਇਤਿਹਾਸਿਕ ਪੁਸਤਕ ਵਿੱਚ ਸਿਰਫ ਇਤਨੀ ਕੁ ਹੀ ਜਾਣਕਾਰੀ ਦਰਜ਼ ਹੈ– "ਆਪ ਪਿੰਡ ਆਲੋ ਮੁਹਾਰ ਜ਼ਿਲਾ ਸਿਆਲਕੋਟ ਦੇ ਇੱਕ ਧੁਰੰਧਰ ਵਿਦਵਾਨ ਸਨ। ਆਤਮਕ ਸ਼ਾਂਤੀ ਦੇ ਵਾਸਤੇ ਪੂਰੇ ਗੁਰੂ ਦੀ ਭਾਲ ਵਿੱਚ ਸ੍ਰੀ ਭੈਣੀ ਸਾਹਿਬ ਪੁੱਜੇ ਅਤੇ ਜਿਸ ਮਾਲਾ ਦੇ ਮਣਕੇ ਸਨ, ਉਸੇ ਵਿੱਚ ਪਰੋਤੇ ਗਏ।"❷ ਨਾਮਧਾਰੀ ਪੰਥ ਦੇ ਪਰੰਪਰਿਕ ਸਰੋਤਾਂ ਵਿੱਚੋਂ ਸਾਨੂੰ ਭਾਈ ਆਤਮਾ ਸਿੰਘ ਆਲੋ ਮੁਹਾਰ ਬਾਰੇ ਬਹੁਤ ਘੱਟ ਜਾਣਕਾਰੀ ਮਿਲਦੀ ਹੈ, ਜਿਹਾ ਕਿ ਮਾਤਾ ਪਿਤਾ ਜਾਂ ਜ਼ਾਤ-ਗੋਤ, ਪਰਿਵਾਰਿਕ ਕਾਰੋਬਾਰ ਦੀ ਪੱਕੀ ਜਾਣਕਾਰੀ ਨਹੀਂ। ਅਨੁਮਾਨਿਤ ਉਮਰ, 1827 ਈ. ਜਨਮ ਅਤੇ ਮਿਰਤੂ 1877 ਈ. ਦੇ ਲਾਗੇ ਚਾਗੇ ਕਿਆਸੀ ਗਈ ਹੈ। ਚੱਕਰਵਰਤੀ ਜੀ ਦੀ ਇੱਕ ਬਹੁਤ ਪਹਿਲਾਂ ਛਪੀ ਰਚਨਾ ਵਿੱਚ, ਇਤਨਾ ਕੁ ਵੇਰਵਾ ਤਾਂ ਮਿਲਦਾ ਹੈ, ਭਾਈ ਲਾਭ ਸਿੰਘ ਰਾਗੀ ਤੋਂ ਬਾਅਦ ਨਾਮ ਅਤੇ ਅੰਮ੍ਰਿਤ ਦੀ ਦਾਤ ਸਤਿਗੁਰੂ ਰਾਮ ਸਿੰਘ ਜੀ ਨੇ ਦੂਜੇ ਨੰਬਰ ਤੇ ਭਾਈ ਆਤਮਾ ਸਿੰਘ ਨੂੰ ਦੇਣ ਦੀ ਕ੍ਰਿਪਾ ਕੀਤੀ ਸੀ।❸

ਆਤਮਾ ਸਿੰਘ ਆਲੋ ਮੁਹਾਰ, ਉਹਨਾਂ ਬੁੱਧੀ ਜੀਵੀ ਪੰਜਾਬੀਆਂ ਵਿੱਚੋਂ ਇੱਕ ਸੀ, ਜਿਹੜੇ 29 ਮਾਰਚ 1849 ਈ. ਤੋਂ ਬਾਅਦ, ਲਾਹੌਰ ਦੇ ਸ਼ਾਹੀ ਕਿਲੇ ਤੋਂ ਸਾਂਝੇ ਪੰਜਾਬੀ ਰਾਜ ਦਾ ਖ਼ਾਲਸਈ ਨਿਸ਼ਾਨ ਉਤਾਰ ਕੇ, ਉਸ ਦੀ ਥਾਂ ਇੰਗਲਿਸਤਾਨ ਦਾ ਯੂਨੀਅਨ ਜੈਕ ਝੁਲਾਏ ਜਾਣ ਤੋਂ ਬਹੁਤ ਪੀੜਿਤ ਸਨ। ਅਗਲੇ ਕੁੱਝ ਸਮੇਂ ਵਿੱਚ ਆਖਰੀ ਨਾਬਾਲਿਗ ਸਿੱਖ ਮਹਾਰਾਜੇ ਦਲੀਪ ਸਿੰਘ ਨੂੰ ਅਤੇ ਲਾਹੌਰ ਦਰਬਾਰ ਦੇ ਹੋਰ ਵਫ਼ਾਦਾਰ ਦਰਬਾਰੀਆਂ ਨੂੰ ਪੰਜਾਬ ਬਦਰ ਕਰ ਦਿੱਤਾ ਗਿਆ। ਭਾਈ ਮਹਾਰਾਜ ਸਿੰਘ, ਜਿਸ ਨੇ ਵਿਦੇਸ਼ੀ ਰਾਜ ਦੇ ਸਾਂਹਵੇਂ ਈਨ ਨਾਂ ਮੰਨੀ ਅਤੇ ਆਰੰਭ ਵਿੱਚ ਹੀ ਵਿਦਰੋਹ ਦਾ ਬਿਗਲ ਵਜਾ ਦਿੱਤਾ ਸੀ, ਉਹ ਸਿੰਘਾਪੁਰ ਦੀ ਇੱਕ ਜਿਹਲ ਵਿੱਚ 1856 ਈ. ਦੇ ਜੁਲਾਈ ਮਹੀਨੇ, ਅਕਾਲ ਚਲਾਣਾ ਕਰ ਗਏ ਸਨ। ਵਿਦੇਸ਼ੀ ਰਾਜ ਦੇ ਲੋਕ ਜੀਵਨ ਤੇ ਪੈਣ ਵਾਲੇ ਮਾੜੇ ਪਰਭਾਵਾਂ ਤੋਂ ਸਿਆਣੇ ਲੋਕ ਚਿੰਤਾਤੁਰ ਸਨ। ਉਹ ਸਾਰੇ ਦਿਨ ਰਾਤ ਇਹਨਾਂ ਸੋਚਾਂ ਵਿੱਚ ਗ਼ਲਤਾਨ ਰਹਿੰਦੇ ਸਨ ਕਿ ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੀਆਂ ਸਿੱਖੀ ਰਹੁ ਰੀਤਾਂ ਤੋਂ ਰਾਜ ਮੱਦ ਵਿੱਚ ਚੂਰ, ਵੱਡੇ ਲੋਕ ਪਹਿਲਾਂ ਦੂਰ ਗਏ ਫਿਰ ਉਹਨਾਂ ਦੀ ਵੇਖਾ ਵੇਖੀ ਆਮ ਲੋਕ ਵੀ ਸਾਊਆਂ ਵਾਲੀ ਜੀਵਨ ਜਾਚ ਭੁੱਲ ਕੇ, ਨਸ਼ਿਆਂ ਅਤੇ ਵਿਸ਼ਿਆਂ ਦੀ ਵਗਦੀ ਨੈਂ ਵਿੱਚ ਡੁੱਬ ਰਹੇ ਸਨ। ਹੁਣ ਪੰਜਾਬ ਦੇ ਲੋਕ ਕਿਸੇ ਐਸੇ ਆਗੂ ਦੀ ਉਡੀਕ ਵਿੱਚ


Sri Satguru Jagjit Singh Ji eLibrary NamdhariElibrary@gmail.com

ਸਨ ਜੋ ਉਹਨਾਂ ਨੂੰ ਇਸ ਢਹਿੰਦੀ ਕਲਾ ਵਿੱਚੋਂ ਬਾਹਰ ਕੱਢ ਕੇ, ਫਿਰ ਚੜ੍ਹਦੀ ਕਲਾ ਵਾਲੀ ਜੀਵਨ ਜਾਚ ਦੇ ਰਾਹੇ ਪਾਏ। ਅਜਿਹੇ ਯੁੱਗ ਪਰਿਵਰਤਕ ਨੂੰ ਲੋਕ ਉਸ ਸਮੇਂ ਆਪਣੇ ਪ੍ਰਚਲਿਤ ਧਾਰਮਿਕ ਮੁਹਾਵਰੇ ਕਾਰਨ, ਗੁਰੂ-ਪੀਰ, ਪੈਗੰਬਰ-ਔਲੀਆ ਜਾਂ ਅਵਤਾਰ ਦੇ ਆਉਣ ਦੀ ਉਡੀਕ ਨਾਲ ਜੋੜ ਰਹੇ ਸਨ। ਸੰਤ ਇੰਦਰ ਸਿੰਘ "ਚੱਕਰਵਰਤੀ'' ਹੋਰਾਂ ਦਾ ਮਹਾਂ ਕਾਵਿ, "ਮਾਲਵੇਂਦਰ'', ਸਤਿਗੁਰੂ ਰਾਮ ਸਿੰਘ ਜੀ ਦੇ ਮਹਾਨ ਜੀਵਨ ਦਰਸ਼ਨ ਦੀ ਕਾਵਿਕ ਅਕਾਸੀ ਕਰਦਾ ਹੈ। ਇਸ ਵਿੱਚੋਂ ਸਾਨੂੰ ਆਲੋ ਮੁਹਾਰ ਜੀ ਦੇ ਉਹਨਾਂ ਦੇ ਪਿੰਡ ਤੋਂ ਸ੍ਰੀ ਭੈਣੀ ਸਾਹਿਬ, ਗੁਰੂ ਦਰਬਾਰ ਵਿੱਚ ਪਹੁੰਚਣ ਦੀ ਯਾਤਰਾ ਦੇ ਪੜਾਅ ਵਾਰ ਵੇਰਵੇ, ਉਹਨਾਂ ਦੀ ਅਨੂਠੀ ਕਾਵਿ-ਸ਼ੈਲੀ ਵਿਚ ਪੜ੍ਹਨ ਨੂੰ ਮਿਲਦੇ ਹਨ।

"ਸਿਆਲਕੋਟ ਦਾ ਜ਼ਿਲ੍ਹਾ ਜੋ, ਉੱਘਾ ਵਿੱਚ ਪੰਜਾਬ
ਸੂਰਜ ਵਾਂਗੂ ਚਮਕਦੀ, ਜਿਸਦੀ ਸੋਹਣੀ ਆਬ
ਓਥੋਂ ਦਾ ਇੱਕ ਪਿੰਡ ਜਿਸ, ਨਾਂ ਸੀ ਆਲ ਮੁਹਾਰ
ਆਤਮਾ ਸਿੰਘ ਘਰ ਆਪਣੇ, ਸੁੱਤਾ ਪੈਰ ਪਸਾਰ
ਰਾਤੀਂ ਆਣ-ਜਗਾਇਆ, ਕਿਸੇ ਓਸ ਨੂੰ ਟੁੰਬ
ਉੱਠਿਆ ਬੁੜਬੁੜਾ ਉਹ, ਜਿਉਂ ਭਾਦੋਂ ਦੀ ਖੁੰਬ
ਬੋਲੇ ਕਿਉਂ ਬੇਸੁੱਧ ਪਿਆ, ਨੀਂਦਰ ਦੇਹ ਤਿਆਗ
ਤੁਰ ਪਉ ਏਥੋਂ ਉੱਠ ਕੇ, ਸਾਵਧਾਨ ਹੋ ਜਾਗ
ਐਵੇਂ ਬਿਰਥਾ ਜਾ ਰਿਹਾ, ਮਾਨੁਖ ਜਨਮ ਅਮੋਲ
ਪੂੰਜੀ ਸਭ ਲੁਟਾਇਕੇ, ਕੀ ਰੱਖੇਗਾ ਕੋਲ
ਸੁੱਤਾ ਪੈਰ ਪਸਾਰ ਕੇ, ਕਿਉਂ ਲਾਈ ਹੈ ਦੇਰ
ਹੀਰੇ ਜਿਹਾ ਜਨਮ ਇਹ, ਹੱਥ ਨਾ ਆਵੇ ਫੇਰ
ਇਸ ਨੂੰ ਲਓ ਸਵਾਰ ਤੇ, ਉੱਠੋ ਕਰੋ ਕਰਾਰ
ਲੱਭੋ ਜਾ ਕੇ ਸਤਿਗੁਰੂ, ਪੂਰੇ ਦਾ ਦਰਬਾਰ
ਨਾਮ ਖਜ਼ਾਨਾ ਲੈ ਓਹ, ਮਾਲਕ ਆਇਆ ਆਪ
ਠਾਰੋ ਸੜਦੀ ਆਤਮਾ, ਮੇਟੋ ਭੈਜਲ ਪਾਪ
ਭਾਲੋ ਜਲਦੀ ਨਾਲ ਤੇ, ਬੂਹਾ ਲੱਭੋ ਓਸ
ਵੇਲੇ ਦੇ ਨਾਲ ਦੱਸਿਆ, ਫੇਰ ਨਾ ਦੇਣਾ ਦੋਸ਼
ਲਭਦਿਆਂ ਲਭਦਿਆਂ ਆਪ ਹੀ, ਉਹ ਪਵੇਗਾ ਲੱਭ
ਫੇਰ ਤੁਹਾਡੇ ਕੰਮ ਇਹ, ਜਾਵਣ ਸੱਭੇ ਫੱਬ
ਸੁੱਤਾ ਜਾਗਿਆ ਆਤਮਾ, ਸੁਣ ਕੇ ਇਹ ਅਵਾਜ਼
ਤੁਰ ਪਿਆ ਵਾਂਗੂੰ ਪਾਗਲਾਂ, ਪਈ ਅਜੇਹੀ ਭਾਜ

ਸਿਰਖੰਡੀ:

ਚਾਰ ਚੁਫੇਰੇ ਅੱਖਾਂ, ਪੁੱਟ ਪੁੱਟ ਵੇਖਦਾ
ਨਜ਼ਰ ਨਾ ਆਵੇ ਕੁੱਝ ਵੀ, ਕੇ ਓਹ ਕੌਣ ਸੀ
ਲੱਗੀ ਦਿਲ ਉਚਾਟ, ਨੀਂਦਰ ਪਏ ਨਾ
ਅੰਦਰਲੀ ਕੋਈ ਖਿੱਚ, ਖਿੱਚੀ ਜਾ ਰਹੀ
ਬਿਨ ਦੱਸੇ ਕੁੱਝ ਬੋਲੇ, ਓਸੇ ਵੇਲੜੇ
ਅੱਖਾਂ ਮਲਦੇ ਤੁਰ ਪਏ, ਸਿਆਲ ਕੋਟ ਨੂੰ
ਹਰ ਗਲੀ ਹਰ ਕੂਚੇ, ਵਾਂਗ ਸ਼ੁਦਾਈਆਂ
ਲੱਭਦੇ ਸਨ ਅਣਡਿੱਠੇ, ਉਸ ਮਹਿਬੂਬ ਨੂੰ
ਪੁੱਜਣ ਤੇ ਕੀ ਪੁੱਛਣ, ਦੱਸੇ ਕੀ ਕੁਈ
ਇੱਕ ਮਸਤ ਮਸਤਾਨਾ, ਜਿਹਾ ਮਿਲ ਪਿਆ
ਬਹਿਕੇ ਉਸ ਕੇ ਕੋਲ, ਦੁਖ ਸੁਖ ਫੋਲਿਆ
ਉਸ ਨੇ ਕਿਹਾ ਜਾਓ, ਵਜ਼ੀਰਾਬਾਦ ਨੂੰ
ਓਥੇ ਫੱਕਰ ਇਕ, ਉਪਰ ਨਦੀ ਦੇ
ਟੁੱਟੀ ਭੈੜੀ ਕੁੱਲੀ, ਪਾਟੇ ਕੱਪੜੇ
ਲੋਕੀ ਕਹਿਣ ਦੀਵਾਨਾ, ਦਾਨੇ ਓਸ ਨੂੰ
ਅਗਮ ਨਿਗਮ ਦੀ ਗੱਲ, ਸਾਰੀ ਜਾਣਦਾ
ਹੋ ਰਿਹਾ ਜੋ ਅੱਜ ਤੇ ਕੱਲ ਹੋਇ ਜੋ
ਸਭੇ ਕੁੱਝ ਉਹ ਜਾਣੇ, ਪਰ ਖਾਮੋਸ਼ ਹੈ
ਪਾਏ ਦੱਸ ਤੁਹਾਨੂੰ, ਤੁਹਾਡੇ ਢੋਲ ਦੀ
ਤੁਰ ਪਏ ਬੇ ਅਰਾਮੇ, ਸੱਕੇ ਬੈਠ ਨਾਂ
ਭਾਲ ਲਿਆ ਉਹ ਜਾ ਕੇ, ਵੇਦਨ ਆਪਣੀ
ਦੱਸੀ, ਸੁਣ ਕੇ ਗੱਲ, ਕਹਿਆ ਓਸ ਨੇ
ਜਾਓ ਵਿੱਚ ਲਾਹੌਰ, ਲੱਭੋ ਜਾਇ ਕੇ
ਓਥੇ ਸਾਧੂ ਇਕ, ਕਰਨੀ ਵਾਲੜਾ
ਤੁਹਾਡੇ ਦਿਲ ਦੀ ਆਸ, ਪੂਰੀ ਕਰ ਦਏ
ਲੱਕ ਬੰਨ੍ਹ ਕੇ ਤੁਰ ਪਏ, ਵੱਲ ਲਾਹੌਰ ਦੇ
ਸਾਂਈ ਦਾ ਦਰਵੇਸ਼, ਜਾ ਕੇ ਭਾਲਿਆ
ਦੱਸੀ ਸਾਰੀ ਗੱਲ, ਉਸਨੂੰ ਖੋਹਲ ਕੇ
ਸੁਣ ਕੇ ਕਿਹਾ ਓਸ, ਆਓ ਚੱਲੀਏ
ਮੈਨੂੰ ਵੀ ਹਮਰਾਹੀ, ਸਮਝੋ ਆਪਣਾ
ਚੰਗਾ ਹੋਇਆ ਮੈਂ ਤੇ ਤੂੰ, ਦੋ ਹੋ ਗਏ
ਹੋ ਜਾਵੇਗੀ ਦੀਦ, ਈਦ ਦੇ ਚੰਨ ਦੀ
ਦੇਸ ਮਾਲਵੇ ਵਿੱਚ, ਭੈਣੀ ਪਿੰਡ ਇਕ
ਬਾਰਾਂ ਕੋਹ ਕਰੀਬ, ਓਹ ਲੁਧਿਆਣਿਓ
ਚੜ੍ਹਦੇ ਪਾਸੇ ਵੱਲ, ਪਿੰਡ ਸੁਹਾਵਣਾਂ
ਆਇਆ ਓਥੇ ਆਪ, ਨੂਰ ਅਲਾਹ ਦਾ
ਚਾਰ ਚੁਫੇਰੇ ਨੂਰ, ਉਸਦੇ ਪਸਰਿਆ
ਸਾਰਾ ਹੈ ਜ਼ਹੂਰ, ਉਸ ਦੇ ਨੂਰ ਦਾ
ਹੈ ਅਗੰਮੀ ਛੋਹ, ਉਸਦੇ ਦੀਦ ਵਿੱਚ


Sri Satguru Jagjit Singh Ji eLibrary NamdhariElibrary@gmail.com

ਖ਼ਾਕੀ ਬੰਦਾ ਨੂਰੀ, ਓਹ ਬਣਾ ਦਏ
ਲੱਗੇ ਜੋ ਅਚਾਣਕ, ਨੇੜੇ ਓਸ ਦੇ
ਚੰਦਨ ਜਿਉਂ ਖੁਸ਼ਬੂ, ਭਰਦੀ ਨੂਰ ਦੀ
ਸੌਰ ਜਾਂਵਦੇ ਕੰਮ, ਓਸੇ ਵੇਲੜੇ
ਰਹਿ ਨਾਂ ਜਾਂਦੀ ਲੋੜ, ਪੂਜਾ ਪਾਠ ਦੀ
ਰੋਜੇ ਅਤੇ ਨਿਮਾਜਾਂ, ਵਿਸੱਰ ਜਾਂਵਦੇ
ਰਹਿੰਦੀ ਯਾਦ ਖ਼ੁਦਾ ਦੀ, ਹਰ ਦਮ ਜੀਭ ਤੇ
ਸਬਰ ਸ਼ੁਕਰ ਖ਼ੁਦ ਮਸਤੀ, ਆ ਕੇ ਵੱਸਦੀ
ਲਾ ਇਲਾਹ ਦੇ ਬਾਝ, ਸਭ ਕੁੱਝ ਭੁੱਲਦਾ
ਚੱਲ ਦਰਗਾਹ ਉਸਦੀ, ਦੋਵੇਂ ਭਾਈਏ
ਮੈਂ ਵੀ ਤੇਰੇ ਨਾਲ, ਜਾਵਾਂ ਬਖਸ਼ਿਆ
ਸਿਜਦਾ ਕਰੀਏ ਚਰਨੀ, ਸੀਸ ਨਵਾਇਕੇ
ਨੂਰੀ ਦਾ ਦੀਦਾਰ, ਨੂਰ ਬਣਾ ਦਏ
ਦੋਵੇਂ ਰਲਕੇ ਚੱਲ, ਉਨ੍ਹਾਂ ਨੂੰ ਭਾਲੀਏ
ਤੁਰ ਪਏ ਦੋਵੇਂ ਵੱਲ, ਭੈਣੀ ਸਾਹਿਬ ਦੇ
ਏਨਾਂ ਨਾਲੋਂ ਪਹਿਲਾਂ, ਕਈ ਕੁ ਹੋਰ ਵੀ
ਓਨਾਂ ਲਏ ਬੁਲਾ, ਜੋ ਸਨ ਉਨ੍ਹਾਂ ਦੇ"❹

ਚੱਕਰਵਰਤੀ ਜੀ ਦੀ ਰਚਨਾ ਵਿੱਚ ਉਸ ਅਲੌਕਿਕ ਸਫਰ ਦਾ ਵੇਰਵਾ ਹੈ ਜਿਸਨੂੰ ਤਹਿ ਕਰਕੇ ਭਾਈ ਆਲੋ ਮੁਹਾਰ, ਵੇਲੇ ਦੇ ਸੱਚੇ ਪਾਤਸ਼ਾਹ ਪਾਸ, ਸ੍ਰੀ ਭੈਣੀ ਸਾਹਿਬ ਪੁੱਜਦਾ ਹੈ। ਆਲੋ ਮੁਹਾਰ, ਸਿਆਲਕੋਟ ਤੋਂ ਦੱਖਣ ਪੱਛਮ ਦੀ ਗੁੱਠ ਵਿੱਚ ਕੋਈ 17 ਕਿੱਲੋਮੀਟਰ ਤੇ ਵਾਕਿਆ ਹੈ। ਇਹ ਕਸਬਾ ਡਸਕੇ ਤੋਂ ਉੱਤਰ ਪੂਰਬ ਵੱਲ ਦਸ ਕਿੱਲੋਮੀਟਰ ਦੇ ਫਾਸਲੇ ਤੇ ਹੈ। ਨੇੜੇ ਹੀ ਨਾਮਧਾਰੀਆਂ ਦਾ ਇੱਕ ਮਸ਼ਹੂਰ ਪਿੰਡ ਜਾਮ ਕੇ ਚੀਮੇ ਹੈ। ਆਲੋ ਮੁਹਾਰ ਤੋਂ ਸ਼ਹਿਰ ਗੁਜਰਾਂਵਾਲਾ 34 ਕਿੱਲੋਮੀਟਰ ਅਤੇ ਝਨਾਂ ਦੇ ਪੱਤਣ ਤੇ ਮੌਜੂਦ ਇਤਿਹਾਸਿਕ ਨਗਰ ਵਜ਼ੀਰਾਬਾਦ 44 ਕਿੱਲੋਮੀਟਰ ਹੈ। ਪੰਜਾਬ ਦੀ ਰਾਜਧਾਨੀ ਲਾਹੌਰ ਇਸ ਪਿੰਡ ਤੋਂ 73 ਕਿੱਲੋਮੀਟਰ ਹੈ। ਲਾਹੌਰ ਤੋਂ ਅੰਮ੍ਰਿਤਸਰ ਹੁੰਦੇ ਹੋਏ, ਸ੍ਰੀ ਭੈਣੀ ਸਾਹਿਬ ਦਾ ਫਾਸਲਾ ਸਵਾ ਦੋ ਸੌ ਕਿੱਲੋਮੀਟਰ ਤੋਂ ਉਪਰ ਹੀ ਹੈ। ਇਉਂ ਅਸੀਂ ਕਹਿ ਸੱਕਦੇ ਹਾਂ ਕਿ ਆਪਣੇ ਇਸ਼ਟ, ਮਹਾਂ ਨਾਇਕ ਜਾਂ ਨਿਸ਼ਾਨੇ ਦੀ ਭਾਲ ਵਿੱਚ, ਭੈਣੀ ਸਾਹਿਬ ਪੁੱਜਣ ਤੱਕ, ਭਾਈ ਆਲੋ ਮੁਹਾਰ ਨੂੰ ਪੰਜ ਸੌ ਕਿੱਲੋਮੀਟਰ ਦਾ ਸਫਰ, ਮੌਸਮ ਦੀਆਂ ਦੁਸ਼ਵਾਰੀਆਂ ਦਾ ਮੁਕਾਬਲਾ ਕਰਦਿਆਂ ਹੋਇਆਂ, ਭੁੱਖ ਤਰੇਹ ਜਰਦਿਆਂ, ਬਿਖੜੇ ਮਾਰਗਾਂ ਤੇ ਚੱਲਦਿਆਂ ਬਤੀਤ ਕਰਨਾ ਪਿਆ। ਉਸ ਦੀ ਇਹ ਯਾਤਰਾ, ਭਾਈ ਲਾਭ ਸਿੰਘ ਸੂਰਮੇ ਸਿੰਘ, ਅੰਮ੍ਰਿਤਸਰ ਨਿਵਾਸੀ ਦੀ ਯਾਤਰਾ ਅੰਮ੍ਰਿਤਸਰ ਤੋਂ ਭੈਣੀ ਸਾਹਿਬ, ਭੈਣੀ ਸਾਹਿਬ ਤੋਂ ਫਿਰ ਸ੍ਰੀ ਗੁਰੂ ਬਾਲਕ ਸਿੰਘ ਜੀ ਦੇ ਨਿਵਾਸ ਅਸਥਾਨ ਹਜਰੋਂ ਸਾਹਿਬ ਅਤੇ ਹਜਰੋਂ ਸਾਹਿਬ ਤੋਂ ਫਿਰ ਸ੍ਰੀ ਭੈਣੀ ਸਾਹਿਬ, ਇਸ ਤਰ੍ਹਾਂ ਇਹ ਪੰਧ ਤਾਂ 1100 ਕਿੱਲੋਮੀਟਰ ਤੋਂ ਘੱਟ ਨਹੀਂ ਸੀ, ਦੂਸਰੇ ਨੰਬਰ ਤੇ ਆਉਂਦੀ ਹੈ। ਇਸੇ ਲਈ ਸਤਿਗੁਰੂ ਜੀ ਨੇ ਪਹਿਲਾਂ ਨਾਮ ਦੀ ਦਾਤ ਭਾਈ ਲਾਭ ਸਿੰਘ ਰਾਗੀ ਸੂਰਮੇ ਸਿੰਘ ਨੂੰ ਅਤੇ ਦੂਜੀ ਜਗਹਾ ਤੇ ਭਾਈ ਆਲੋ ਮੁਹਾਰ ਨੂੰ ਬਖਸ਼ੀ। ਉਸ ਸਮੇਂ ਦੇ ਕੂਕਾ ਦੀਵਾਨਾਂ ਦਾ ਵੇਰਵਾ, ਇੱਕ ਪੁਰਾਤਨ ਕਵੀ, ਗਿਆਨੀ ਕਾਲਾ ਸਿੰਘ ਨੰਗਲ ਵਾਲੇ ਬਿਆਨ ਕਰਦੇ ਹਨ।

"ਪੂਰੇ ਸਤਿਗੁਰੂ ਤਾਰਦੇ ਸੰਗਤਾਂ ਨੂੰ,
ਦੋਵੇਂ ਬਖਤ ਦੀਵਾਨ ਲਗਾਂਵਦੇ ਨੇ।
ਰਾਗੀ ਰਾਗ ਪ੍ਰੇਮ ਦੇ ਨਾਲ ਕਰਦੇ,
ਢਾਡੀ ਲਾ ਕੇ ਸੁਣਾਂਵਦੇ ਨੇ।
ਆਉਣ ਸੰਗਤਾਂ ਦਰਸ ਦੀਦਾਰ ਕਰਨ,
ਜਨਮ ਆਪਣਾ ਸੁਫਲ ਕਰਾਂਵਦੇ ਨੇ।
ਤਨ ਮਨ ਤੇ ਧਨ ਲਾ ਕਰਨ ਸੇਵਾ,
ਭੇਟਾ ਨਗਦ ਸਿੰਘ ਖੁਸ਼ੀ ਦੇ ਨਾਲ ਬਰਤਾਂਵਦੇ ਨੇ।
ਲੰਗਰ ਬੰਦ ਨਾ ਹੋਵੰਦਾ ਦਿਨੇ ਰਾਤੀਂ,
ਖੁਸ਼ੀ ਦੇ ਨਾਲ ਛਕਾਂਵਦੇ ਨੇ।
ਅੰਮ੍ਰਿਤ ਖੰਡੇ ਦਾ ਗੁਰੂ ਜੀ ਤਿਆਰ ਕਰਕੇ,
ਰੋਜ ਸੈਂਕੜੇ ਸਿੰਘ ਸਜਾਂਵਦੇ ਨੇ।
ਭਜਨ ਦੱਸ ਕੇ ਤੇ ਮਰਦ ਅਉਰਤਾਂ ਨੂੰ,
ਭਵ ਸਾਗਰੋਂ ਪਾਰ ਲੰਘਾਂਵਦੇ ਨੇ।
ਜੇੜ੍ਹਾ ਗੁਰਾਂ ਦੇ ਚੜ੍ਹੇ ਜਹਾਜ ਆ ਕੇ,
ਓਨੂੰ ਨਾਮ ਦਾ ਟਿਕਟ ਫੜਾਂਵਦੇ ਨੇ।
ਕੜਾ, ਕੱਛ, ਕਿਰਪਾਨ, ਇਸ਼ਨਾਨ ਕੇਸੀਂ,
ਗੁਰੂ ਵਿੱਚ ਬੈਕੁੰਠ ਪੁਚਾਂਵਦੇ ਨੇ।
ਦਇਆ ਜਿਸ ਤੇ ਕਰਨ ਦਿਆਲ ਹੋ ਕੇ,
ਜਨਮ ਮਰਨ ਦੇ ਦੁੱਖ ਮਿਟਾਂਵਦੇ ਨੇ।
ਸ਼ੁੱਧ ਆਤਮਾ ਜਿੰਨ੍ਹਾਂ ਦੀਦਾਰ ਕੀਤਾ,
ਵਿੱਚ ਗਰਭ ਓਹ ਫੇਰ ਨਾਂ ਆਂਵਦੇ ਨੇ।
ਰਹੇ ਭੀੜ ਹਮੇਸ਼ ਹਜੂਰ ਲੱਗੀ,
ਕਈ ਆਂਵਦੇ ਤੇ ਕਈ ਜਾਂਵਦੇ ਨੇ।
ਸੰਮਤ ਉਨੀ ਸੌ ਚੌਦੇ ਤੇ ਸ਼ੁਰੂ ਕਰਕੇ,
ਭੈਣੀ ਸਾਹਿਬ ਏਹ ਕਾਰ ਚਲਾਂਵਦੇ ਨੇ।
ਕਾਲਾ ਸਿੰਘ ਦ੍ਰਿੜਾਏ ਕੇ ਨਾਮ ਸਤਿਗੁਰ,
ਸੱਚ ਖੰਡ ਦੇ ਵਿੱਚ ਪੁਚਾਂਵਦੇ ਨੇ।।੨੦।।❺

ਸੰਤ ਖਾਲਸਾ ਸਾਜਣ ਤੋਂ ਬਾਅਦ ਆਪ ਦੇ ਚਾਰ ਦੂਸਰੇ


Sri Satguru Jagjit Singh Ji eLibrary NamdhariElibrary@gmail.com

ਗੁਰ ਭਾਈਆਂ ਦਾ ਵੇਰਵਾ ਤਾਂ ਗਾਹੇ ਬਗਾਹੇ, ਨਾਮਧਾਰੀ ਇਤਿਹਾਸ ਦੇ ਪੁਰਾਤਨ ਸਰੋਤਾਂ ਵਿੱਚ ਮਿਲਦਾ ਹੈ। ਆਲੋ ਮੁਹਾਰ ਜੀ ਬਾਰੇ ਬਹੁਤ ਘੱਟ ਜਾਣਕਾਰੀ ਉਪਲਬਧ ਹੁੰਦੀ ਹੈ। ਮਾਲੂਮ ਹੁੰਦਾ ਹੈ ਕਿ ਆਪ ਆਪਣੇ ਪਿੰਡ ਵਿੱਚ ਰਹਿ ਕੇ ਹੀ ਨਾਮ ਬਾਣੀ ਦਾ ਅਭਿਆਸ ਕਰਦੇ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਦਾ ਪਰਚਾਰ ਕਰਦੇ। ਸੰਗਤ ਵਿੱਚ ਜਾਂ ਸਤਿਗੁਰੂ ਜੀ ਦੇ ਦੌਰਿਆਂ ਵਿੱਚ ਵੀ ਜੇ ਕਦੇ ਵਿਚਰਦੇ ਤਾਂ ਸੁਭਾਉ ਮੁਤਾਬਿਕ, ਗੁੰਮਨਾਮੀ ਦਾ ਜੀਵਨ ਹੀ ਪਸੰਦ ਕਰਦੇ ਸਨ। ਸੰਤ ਗਣੇਸ਼ਾ ਸਿੰਘ ਇਸੇ ਪਿੰਡ ਦੇ ਦੂਆ ਗੋਤ ਦੇ ਅਰੋੜੇ ਸਿੱਖ ਸਨ ਅਤੇ ਉਹ ਸਤਿਗੁਰੂ ਰਾਮ ਸਿੰਘ ਜੀ ਗੁਰੂ ਹਰੀ ਸਿੰਘ ਜੀ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਪਿਆਰੇ ਸਿੱਖ ਸਨ।

ਸੰਬਤ 2000 ਬਿਕ੍ਰਮੀ 24 ਤੋਂ 27 ਫੱਗਣ ਮੁਤਾਬਿਕ 1944 ਈ. ਦਾ ਹੋਲਾ ਮਹੱਲਾ ਸਤਿਗੁਰੂ ਪਰਤਾਪ ਸਿੰਘ ਜੀ ਦੀ ਹਜ਼ੂਰੀ ਵਿੱਚ ਸ੍ਰੀ ਭੈਣੀ ਸਾਹਿਬ ਹੋਇਆ ਸੀ। ਇਸ ਹੋਲੇ ਮਹੱਲੇ ਤੇ ਜੱਸ-ਜੀਵਨ ਦੇ ਲੇਖਕ ਸੰਤ ਤਰਨ ਸਿੰਘ ਵਹਿਮੀ ਵੀ ਸੰਗਤਾਂ ਵਿੱਚ ਸ਼ਾਮਲ ਸਨ। ਵਹਿਮੀ ਜੀ ਲਿਖਦੇ ਹਨ, "ਸਤਿਗੁਰੂ ਪਰਤਾਪ ਸਿੰਘ ਜੀ ਰਾਮਸਰ ਕੋਲ ਬੈਠਿਆਂ ਅਗਲੇ ਰੋਜ਼ ਸਿੱਖਾਂ ਦੀ ਸਿਫਤ ਕਰਦਿਆਂ ਕਿਹਾ ਧੰਨ ਗੁਰੂ ਕੇ ਸਿੱਖ, ਇਸ ਸੰਤ ਤੇ ਸੇਠ ਤੇਜਾ ਸਿੰਘ (ਹੈਦਰਾਬਾਦ) ਨੇ ਪਿਛਲੇ ਸਾਲ ਭਾਦਰੋਂ ਦੇ ਮੇਲੇ ਤੇ ਆਇਆਂ ਪੰਜੀ ਹਜਾਰ ਰੁਪਏ ਆ ਭੇਟਾ ਕੀਤੇ ਤੇ ਦੱਸਿਆ ਸੀ ਮੈਂ ਆਪਣੀ ਆਮਦਨ ਦਾ ਦਸਵੰਧ ਗੁਰੂ ਕੇ ਲੰਗਰ ਲਈ ਦਿੱਤਾ ਹੈ, ਤੇ ਬਚਨ ਕੀਤੋ ਨੇ, ਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਬਾਅਦ ਮੇਰੇ ਤੇ ਜ਼ਿੰਮੇਵਾਰੀਆਂ ਸਾਰੀਆਂ ਆਈਆਂ ਤੇ ਮੈਂ ਇਕ ਰਾਤ ਝੁਰਦਾ ਸੁੱਤਾ। ਇੰਨਾ ਖਰਚ ਏ ਲੰਗਰ ਤੇ ਸੇਵਕਾਂ ਆਦਿ ਦਾ, ਮੈਂ ਕਿਵੇਂ ਨਿਭਾਵਾਂਗਾ। ਤਾਂ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇ ਕਿਹਾ, ਇਸ ਲੰਗਰ ਦਾ ਮੈਂ ਸਾਥੀ ਹਾਂ, ਤੂੰ ਬੇਫ਼ਿਕਰ ਹੋ ਸੇਵਾ ਕਰੀ ਜਾ। ਅਗਲੇ ਦਿਨ ਗਣੇਸ਼ਾ ਸਿੰਘ ਜੀ ਮਿੰਟਗੁਮਰੀ ਵਾਲਿਆਂ ਮਾਤਾ (ਜਿਊਣ ਕੌਰ) ਜੀ ਦੇ ਰੂਬਰੂ ਦਸ ਹਜ਼ਾਰ ਰੁਪਿਆ ਲਿਆ ਮੱਥਾ ਟੇਕਿਆ ਤੇ ਕਿਹਾ, ਇਹ ਮੇਰੇ ਮੁਰੱਬੇ ਠੇਕੇ ਤੇ ਲਿਆਂ ਦਾ ਮੁਨਾਫਾ ਹੈ। ਪਹਿਲੇ ਸਾਲ ਦਾ ਜੋ ਮੈਂ ਗੁਰੂ ਜੀ ਦੀ ਮੰਨਤ ਮੰਨੀ ਸੀ ਤੇ ਨਾਲੇ ਕਿਹਾ ਸੂ, ਮੈਨੂੰ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇ ਕਿਹਾ ਹੈ, ਪ੍ਰਤਾਪ ਸਿੰਘ ਨੂੰ ਕਹੋ ਲੰਗਰ ਦਾ ਕੋਈ ਫਿਕਰ ਨਾ ਕਰੇ। ਸਤਿਗੁਰੂ ਜੀ ਬਚਨ ਕੀਤਾ, ਮੈਨੂੰ ਮਾਤਾ ਜੀ ਪਹਿਲਾਂ ਹੀ ਸਤਿਗੁਰੂ ਜੀ ਤੇ ਸਾਧਾਂ ਦੇ ਬਚਨ ਸਾਖੀਆਂ ਸੁਣਾ ਪ੍ਰਤੀਤ ਬੰਧਾਈ ਹੋਈ ਸੀ, ਪਰ ਇਹ ਸੁਨੇਹਾ ਉਚੇਚਾ ਸਤਿਗੁਰੂ ਜੀ ਦਾ ਸੁਣ, ਮੈਨੂੰ ਹੁਣ ਤੱਕ ਕਦੇ ਲੰਗਰ ਦਾ ਫ਼ਿਕਰ ਤੇ ਮਾਇਆ ਦੀ ਥੁੜ ਦਾ ਜ਼ਿਕਰ ਹੀ ਨਹੀਂ ਅੰਦਰ ਆਇਆ। ਮਾਨੋ ਉਹ ਮਾਇਆ ਜਾਗ ਹੋ ਲੱਗੀ ਸੀ, ਗਣੇਸ਼ਾ ਸਿੰਘ ਜੀ ਵਾਲੀ।'' ਇਸ ਤੇ ਹੇਠਾਂ ਫੁੱਟ ਨੋਟ ਵਿੱਚ ਵਹਿਮੀ ਜੀ ਲਿਖਦੇ ਹਨ: "ਸੰਤ ਗਣੇਸ਼ਾ ਸਿੰਘ ਮੁੱਢੋਂ ਆਲੋ ਮੁਹਾਰ ਨਗਰ ਜ਼ਿਲ੍ਹਾ ਸਿਆਲਕੋਟ ਦੇ ਸੀ। ਆਤਮਾ ਸਿੰਘ ਜੀ ਤੋਂ ਭਜਨ ਗੁਰਦਿੱਤ ਸਿੰਘ ਲਿਆ ਸੀ, ਜਿਨ੍ਹਾਂ ਦੇ ਪੁੱਤਰ ਇਹ ਗਣੇਸ਼ਾ ਸਿੰਘ ਜੀ ਸੀ। ਇਨ੍ਹਾਂ ਦੇ ਪ੍ਰਤਾਪ ਸਿੰਘ ਜੀ ਤੇ ਪ੍ਰਤਾਪ ਸਿੰਘ ਜੀ ਦੇ ਰਛਪਾਲ ਸਿੰਘ ਜੀ। ਹੁਣ ਜ਼ਨਾਨੇ (ਸਿਵਲ) ਹਸਪਤਾਲ ਲਾਗੇ ਸਿਰਸੇ ਰਹਿੰਦੇ ਹਨ। ਅਰੋੜੇ ਸਿੱਖ ਇਹ ਮੇਰੇ ਗੁਜਰਾਂਵਾਲੇ ਦੇ ਵਾਕਫ ਹਨ।''❻

ਉਦੋਂ ਸੰਤ ਗਣੇਸ਼ਾ ਸਿੰਘ ਜੀ ਅਤੇ ਉਹਨਾਂ ਦਾ ਪੁੱਤਰ ਪਰਤਾਪ ਸਿੰਘ ਸਰਗੋਧੇ ਦੀ ਬਾਰ ਵਿੱਚ ਰਹਿੰਦੇ ਸਨ ਜਿੱਥੋਂ ਬਾਅਦ ਵਿੱਚ ਮਿੰਟਗੁਮਰੀ ਜਾਂਦੇ ਹਨ। ਇਹਨਾਂ ਦਾ ਚੱਕ 45 ਚੱਕ ਦੇ ਨੇੜੇ ਹੀ ਸੀ ਜਿੱਥੇ ਸੰਨ 1909 ਈ. ਦਾ ਸਲਾਨਾ ਨਾਮਧਾਰੀ ਹੋਲਾ ਮਹੱਲਾ ਹੋਇਆ ਸੀ। ਲੇਖਕ ਦਾ ਨਾਨਾ ਬਾਪੂ ਆਤਮਾ ਸਿੰਘ ਬੁਰਜ ਰਾਇ ਕੇ, ਜੋ ਸੰਤ ਜਿਊਣ ਸਿੰਘ ਜੀ ਅਤੇ ਮੀਹਾਂ ਸਿੰਘ ਸਿਰਹਾਲੀ ਦਾ ਸਕਾ ਭਤੀਜਾ ਸੀ, ਉਹ ਵੀ ਪਰਿਵਾਰ ਸਮੇਤ ਇਸੇ ਬਾਰ ਵਿੱਚ, ਚੱਕ ਨੰ: 23 ਅਲਫ ਵਿੱਚ ਰਹਿੰਦੇ ਸਨ ਜਿੱਥੇ ਉਪਰੋਕਤ ਹੋਲੇ ਮਹੱਲੇ ਤੋਂ ਬਾਅਦ ਸਤਿਗੁਰੂ ਪਰਤਾਪ ਸਿੰਘ ਜੀ ਨੇ ਦਰਸ਼ਨ ਦਿੱਤੇ ਸਨ। ਪਰਤਾਪ ਸਿੰਘ ਅਤੇ ਆਤਮਾ ਸਿੰਘ ਹੋਰਾਂ ਦੀ ਮਿੱਤਰਤਾ ਕਾਰਨ ਹੀ ਬਰਨਾਂ ਵਾਲੇ ਅਤੇ ਉਹਨਾਂ ਨਾਲ ਸਬੰਧਿਤ ਪਰਿਵਾਰ, ਅੰਮ੍ਰਿਤਸਰ ਖ਼ੁਰਦ (ਸਿਰਸਾ), ਸਿਆਮ ਵਾਲੇ ਸੇਠਾਂ ਦੀ ਜ਼ਮੀਨ ਤੇ ਆਬਾਦ ਹੋਏ ਸਨ ਕਿਉਂਕਿ ਇਹ ਪਰਿਵਾਰ ਰਛਪਾਲ ਸਿੰਘ ਹੋਰਾਂ ਦਾ ਸਹੁਰਾ ਪਰਿਵਾਰ ਸੀ। ਰਛਪਾਲ ਸਿੰਘ ਹੋਰਾਂ ਦਾ ਪੁੱਤਰ ਕੁਲਦੀਪ ਸਿੰਘ ਦੂਆ ਵੀ ਗੁਜ਼ਰ ਚੁੱਕਾ ਹੈ। ਅਗਲੇ ਪਰਿਵਾਰ ਸਿਰਸੇ ਵਿੱਚ ਹੀ ਹਨ। ਸਾਖੀਕਾਰ, ਬੀਬੀ ਜਸਬੀਰ ਕੌਰ ਗੰਭੀਰ ਸ਼ਿਮਲਾ ਵਾਲਿਆਂ ਦਾ ਵੀ ਇਹ ਪੇਕਾ ਪਰਿਵਾਰ ਹੈ।

ਉਪਰੋਕਤ ਲੰਮੀ ਵਾਰਤਾ ਤੋਂ ਇਹ ਸਪਸ਼ਟ ਹੈ ਕਿ ਸੰਤ ਆਤਮਾ ਸਿੰਘ ਆਲੋ ਮੁਹਾਰ ਤੋਂ ਵਰੋਸਾਏ ਗੁਰਦਿਤ ਸਿੰਘ ਦੂਏ ਦੇ ਪਰਿਵਾਰ ਵਿੱਚ, ਨਾਮਧਾਰੀ ਸਿੱਖੀ ਕਿਵੇਂ ਵਧੀ ਫੈਲੀ। ਹੁਣ ਅਸੀਂ ਹੋਰ ਉੱਪਰ ਵੱਲ ਜਾਵਾਂਗੇ ਤਾਂ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਆਲੋ ਮੁਹਾਰ ਜੀ ਤੋਂ ਵਰੋਸਾਏ ਇਸ ਪਰਿਵਾਰ ਦੀਆਂ ਕੂਕਾ ਕਰਾਂਤੀ ਵਿੱਚ ਸਰਗਰਮ ਹੋਰ ਸ਼ਾਖਾਵਾਂ ਦਾ ਵੀ ਗਿਆਨ ਹਾਸਲ ਹੁੰਦਾ ਹੈ।

ਆਲੋ ਮੁਹਾਰ ਦੇ ਫਤੇਹ ਸਿੰਘ ਅਰੋੜੇ (ਦੂਏ) ਦਾ ਪੁੱਤਰ ਭਾਈ ਟੇਕ ਸਿੰਘ ਪਟਵਾਰੀ ਸੀ ਜੋ ਸਮਸਾ ਤਹਿਸੀਲ ਸ਼ੇਖੂਪੁਰਾ ਵਿੱਚ, 1870 ਦੇ ਆਸ ਪਾਸ ਤਾਈਨਾਤ ਸੀ। ਭਾਂਵੇ ਉਹ


Sri Satguru Jagjit Singh Ji eLibrary NamdhariElibrary@gmail.com

ਸਰਕਾਰੀ ਮੁਲਾਜ਼ਮ ਸੀ ਤਾਂ ਵੀ ਉਹ ਐਲਾਨੀਆ ਕੂਕਾ ਸੀ। ਸੂਬਾ ਬ੍ਰਹਮਾ ਸਿੰਘ ਜਿਹੜੇ ਕੂਕਾ ਪਰਚਾਰ ਲਈ ਕੇਂਦਰੀ ਪੰਜਾਬ ਦੇ ਚਾਰ ਜ਼ਿਲ੍ਹਿਆਂ ਅੰਮ੍ਰਿਤਸਰ, ਲਾਹੌਰ, ਸਿਆਲਕੋਟ ਅਤੇ ਗੁਜਰਾਂਵਾਲਾ ਵਿੱਚ ਤਾਈਨਾਤ ਸਨ, ਗੁਜਰਾਂਵਾਲਾ ਤੇ ਸਿਆਲਕੋਟ ਵਿੱਚ ਸੂਬਾ ਜੋਤਾ ਸਿੰਘ ਢਪਈ ਅਤੇ ਸੂਬਾ ਰਾਜਾ ਸਿੰਘ ਤਰਾਂਡੀ ਉਹਨਾਂ ਦੇ ਅਧੀਨ ਕੰਮ ਕਰਦੇ ਸਨ। ਇਹ ਤਿੰਨੇ ਸੂਬੇ ਅਤੇ ਇਹਨਾਂ ਦੇ ਹੋਰ 4-5 ਸੰਗੀ ਸੇਵਕ, ਜਦੋਂ ਵੀ ਇਹਨਾਂ ਇਲਾਕਿਆਂ ਵਿੱਚ ਵਿਚਰਦੇ ਤਾਂ ਇਹਨਾਂ ਦਾ ਮੇਜ਼ਬਾਨ, ਸਮਸਾ ਵਿਖੇ ਪਟਵਾਰੀ ਟੇਕ ਸਿੰਘ ਹੁੰਦਾ ਸੀ। ਮਨਸਾ ਸਿੰਘ ਕੂਕਾ ਪੁੱਤਰ ਦੀਵਾਨ ਸਿੰਘ ਜਾਤ ਸੁਨਿਆਰਾ ਜੋ 1870-71 ਵਿੱਚ ਸੂਬਾ ਬ੍ਰਹਮਾ ਸਿੰਘ ਹੋਰਾਂ ਦਾ ਖਿਦਮਤਗਾਰ ਸੀ, ਉਸ ਦੇ ਪੁਲੀਸ ਕਪਤਾਨ, ਗੁਜਰਾਂਵਾਲਾ ਦੇ ਸਾਹਮਣੇ ਦਿੱਤੇ ਬਿਆਨਾਂ ਵਿੱਚ, ਬ੍ਰਹਮਾ ਸਿੰਘ ਤੇ ਹੋਰ ਕੂਕਾ ਮੁਖੀਆਂ ਦਾ ਸਮਸੇ ਟੇਕ ਸਿੰਘ ਕੋਲ ਰੁਕਣ ਦਾ ਜ਼ਿਕਰ ਆਉਂਦਾ ਹੈ।[7] ਟੇਕ ਸਿੰਘ ਵੀ ਆਪਣੇ ਬਿਆਨ ਵਿੱਚ ਕਹਿੰਦਾ ਹੈ ਕਿ ਭੈਣੀ (ਸਾਹਿਬ) ਦੇ ਬਾਬਾ ਰਾਮ ਸਿੰਘ ਜੀ ਹੀ ਸੱਚੇ ਗੁਰੂ ਹਨ।[8]

ਜਦੋਂ ਸ਼ਿਮਲੇ ਦਾ ਡਿਪਟੀ ਕਮਿਸ਼ਨਰ ਜੇ. ਡਬਲਯੂ. ਮੈਕਨਬ ਜਿਸ ਦੇ ਜ਼ਿੰਮੇ ਸਤਿਗੁਰੂ ਰਾਮ ਸਿੰਘ ਜੀ ਦੇ ਨਿਰਵਾਸਤ ਕੀਤੇ ਸੂਬਿਆਂ ਦੇ ਮੁਆਮਲੇ ਦੀ ਪੜਤਾਲ ਚੱਲ ਰਹੀ ਸੀ ਤਾਂ 2 ਮਈ 1872 ਨੂੰ ਗੁਜਰਾਂਵਾਲੇ ਦੇ ਡਿਪਟੀ ਕਮਿਸ਼ਨਰ ਨੂੰ ਵਸਾਖਾ ਸਿੰਘ ਕੂਕਾ, ਪੁੱਤਰ ਮੇਘ ਸਿੰਘ, ਜੱਟ ਸਿੱਖ, ਗੋਤ ਧੋਥੜ, ਪਿੰਡ ਧੁੰਨੀ, ਥਾਣਾ ਹਾਫਿਜ਼ਾਬਾਦ, ਜ਼ਿਲ੍ਹਾ ਗੁਜਰਾਂਵਾਲਾ, ਸੂਬਾ ਬ੍ਰਹਮਾ ਸਿੰਘ ਅਤੇ ਉਹਨਾਂ ਨਾਲ ਸਬੰਧਿਤ ਹੋਰ ਕੂਕਿਆਂ ਬਾਰੇ ਇਕ ਮਹੱਤਵਪੂਰਨ ਬਿਆਨ ਦਰਜ ਕਰਵਾਉਂਦਾ ਹੈ। ਵਸਾਖਾ ਸਿੰਘ ਜੋ ਹੁਣ 28 ਸਾਲ ਦਾ ਹੈ, ਉਹ ਕਹਿੰਦਾ ਹੈ ਕਿ 8 ਸਾਲ 10 ਮਹੀਨੇ ਪਹਿਲਾਂ, ਮੈਂ ਅੰਮ੍ਰਿਤਸਰ ਗਿਆ ਤਾਂ ਉੱਥੇ ਸ਼ਾਮਲੀਆ ਵਾਲਾ ਬੁੰਗਾ ਵਿੱਚ ਬਾਬਾ ਬ੍ਰਹਮਾ ਸਿੰਘ ਠਹਿਰਿਆ ਹੋਇਆ ਸੀ ਜਿਸਨੇ ਉਸਨੂੰ ਕੂਕਾ ਬਣਾਇਆ ਅਤੇ ਫਿਰ ਇਕ ਰੁਪੈ ਮਾਸਿਕ ਸੇਵਾ ਫਲ ਦੇ ਕੇ, ਆਪਣੇ ਘੋੜੇ ਦੀ ਵੇਖ ਭਾਲ ਲਈ ਸਾਈਸ ਦੇ ਕੰਮ ਤੇ ਲਾ ਲਿਆ। ਇਕ ਸਾਲ ਉਹ ਉਹਨਾਂ ਨਾਲ ਅੰਮ੍ਰਿਤਸਰ ਵਿੱਚ ਰਿਹਾ। ਬਾਬਾ ਬ੍ਰਹਮਾ ਸਿੰਘ ਕੂਕਾ ਪਰਚਾਰ ਲਈ ਅੰਮ੍ਰਿਤਸਰ, ਗੁਰਦਾਸਪੁਰ, ਸਿਆਲਕੋਟ, ਗੁਜਰਾਤ, ਸ਼ਾਹਪੁਰ ਆਦਿ ਜ਼ਿਲ੍ਹਿਆਂ ਵਿੱਚ ਪਰਚਾਰ ਕਰਦੇ ਰਹੇ। ਫਿਰ ਉਹ ਛੁੱਟੀ ਲੈ ਕੇ ਆਪਣੇ ਘਰ ਆ ਗਿਆ। ਅੱਠ ਨੌ ਮਹੀਨਿਆਂ ਬਾਅਦ ਦੁਬਾਰਾ ਹਿੰਦੂ ਚੱਕ ਜਾ ਕੇ ਉਹਨਾਂ ਨੂੰ ਮਿਲਿਆ ਤਾਂ ਜਵੰਦ ਸਿੰਘ ਮਲਵਈ ਵੀ ਆ ਗਿਆ ਸੀ। ਹੁਣ ਅਸੀਂ ਦੋਵੇਂ ਘੋੜੇ ਸਾਂਭਦੇ ਸਾਂ। ਗੱਲ ਨੂੰ ਸੰਖੇਪ ਕਰੀਏ ਤਾਂ ਦਸੰਬਰ 1871 ਵਿੱਚ ਇਹ ਵਸਾਖਾ ਸਿੰਘ, ਸੂਬਾ ਬ੍ਰਹਮਾ ਸਿੰਘ ਨੂੰ ਉੱਗੂ ਚੱਕ (ਸਿਆਲਕੋਟ) ਵਿੱਚ ਮਿਲਦਾ ਹੈ। ਇੱਥੋਂ ਵੱਡਾ ਘੋੜਾ ਲੈ ਕੇ ਵਸਾਖਾ ਸਿੰਘ ਨੇ ਤਾਂ ਉੱਗੂ ਚੱਕ ਰਹਿਣਾ ਸੀ ਪਰ ਸੂਬਾ ਜੀ ਨੇ ਗੁਰੂ ਰਾਮ ਸਿੰਘ ਜੀ ਦੇ ਸੱਦੇ ਤੇ ਭੈਣੀ ਸਾਹਿਬ ਜਾਣਾ ਸੀ। ਜਵੰਦ ਸਿੰਘ ਨੇ ਛੋਟੇ ਘੋੜੇ ਤੇ ਸੂਬਾ ਜੀ ਨੂੰ ਅੰਮ੍ਰਿਤਸਰ ਪੁਚਾਇਆ, ਜਿੱਥੋਂ ਉਹ ਗੁਲਾਬ ਸਿੰਘ ਮਲਵਈ ਅਤੇ ਰਿਆਸਤ ਜੰਮੂ ਦੇ ਪਿੰਡ ਸਿੰਗੜੀ ਦੇ ਰੰਗੀਲਾ ਸਿੰਘ ਨਾਲ, ਭੈਣੀ ਸਾਹਿਬ ਹੋਣ ਵਾਲੇ ਮਾਘੀ ਮੇਲੇ ਤੋਂ ਪਹਿਲਾਂ ਪੁੱਜ ਗਏ। ਜਵੰਦ ਸਿੰਘ ਘੋੜਾ ਲੈ ਕੇ ਵਾਪਿਸ ਉੱਗੂ ਚੱਕ ਆ ਗਿਆ। ਜਦੋਂ ਮਲੇਰਕੋਟਲੇ ਦੇ ਸਾਕੇ ਬਾਅਦ, ਕੂਕਿਆਂ ਦੀ ਪੰਜਾਬ ਭਰ ਵਿੱਚ ਫੜੋ ਫੜੀ ਸ਼ੁਰੂ ਹੋਈ ਤਾਂ ਪੁਲੀਸ ਦੋਹਾਂ ਘੋੜਿਆਂ ਸਮੇਤ ਵਸਾਖਾ ਸਿੰਘ ਨੂੰ ਪਕੜ ਕੇ ਪਸਰੂਰ ਤਹਿਸੀਲ ਵਿੱਚ ਲੈ ਗਈ। ਇੱਥੇ ਆਪਣੀ ਅਤੇ ਘੋੜਿਆਂ ਦੀ ਖੁਰਾਕ ਲਈ ਵਸਾਖਾ ਸਿੰਘ ਨੂੰ ਇਕ ਘੋੜਾ ਤਾਂ ਵੇਚਣਾ ਪਿਆ। ਦੂਜਾ ਘੋੜਾ ਜਵੰਦ ਸਿੰਘ ਅਤੇ ਗਣੇਸ਼ਾ ਸਿੰਘ ਨੇ ਵੇਚ ਦਿੱਤਾ। ਗਣੇਸ਼ਾ ਸਿੰਘ ਆਲੋ ਮੁਹਾਰ (ਸਿਆਲਕੋਟ) ਜ਼ਿਲ੍ਹੇ ਦਾ ਵਾਸੀ ਹੈ। ਉਹ ਸਮਸੇ ਦੇ ਟੇਕ ਸਿੰਘ ਪਟਵਾਰੀ ਦਾ ਭਰਾ ਹੈ।[9] ਮਾਲੂਮ ਹੁੰਦਾ ਹੈ ਕਿ ਟੇਕ ਸਿੰਘ ਅਤੇ ਗਣੇਸ਼ਾ ਸਿੰਘ ਤਾਏ ਚਾਚਿਆਂ ਦੇ ਪੁੱਤ ਭਰਾ ਹਨ। ਫਤੇਹ ਸਿੰਘ ਅਤੇ ਗੁਰਦਿਤ ਸਿੰਘ ਆਲੋ ਮੁਹਾਰ ਸਕੇ ਭਾਈ ਹੋਣਗੇ।

ਹੁਣ ਭਾਈ ਵਸਾਖਾ ਸਿੰਘ ਕੂਕਿਆਂ ਤੇ ਸਖਤੀਆਂ ਦੇ ਦੌਰ ਵਿੱਚ, ਬ੍ਰਹਮਾ ਸਿੰਘ ਹੋਰਾਂ ਦਾ ਸਾਈਸ ਜਾਂ ਯੁੱਧ ਸਾਥੀ ਹੋਣ ਕਾਰਨ, ਅਗਲਾ ਸਮਾਂ ਕਿੱਥੇ ਕੱਟੇ, ਇਹ ਇਕ ਬਿਖੜਾ ਪ੍ਰਸ਼ਨ ਹੈ। ਅਜਿਹੇ ਸਮੇਂ ਉਸਨੂੰ ਝੱਲਣਾਂ ਤਾਂ ਕਿਸੇ ਕੂਕੇ ਜਾਂ ਜਾਗਦੀ ਜ਼ਮੀਰ ਵਾਲੇ ਦੇਸ਼ ਭਗਤ ਨੇ ਹੀ ਸੀ। ਸਿਖਾਣਾ ਅਤੇ ਕਾਂਗੀ (ਸਿਆਲਕੋਟ) ਦੇ ਪਿੰਡਾਂ ਵਿੱਚ, ਦੂਲਾ ਸਿੰਘ ਕੂਕੇ ਪਾਸ ਹੁੰਦਾ, ਉਹ ਸਿੰਗੜੀ (ਜੰਮੂ) ਦੇ ਮਿਹਰ ਸਿੰਘ ਕੂਕੇ ਪਾਸ ਗਿਆ। ਇੱਥੋਂ ਉਹ ਝਨਾਂ ਦੇ ਕੰਢੇ ਤੇ ਵੱਸੇ ਪਿੰਡ ਸ਼ਾਹਬਾਜ਼ਪੁਰ (ਗੁਜਰਾਤ) ਦੇ ਕੂਕੇ, ਰੁਲਦੂ ਸਿੰਘ ਪਟਵਾਰੀ ਪਾਸ ਆ ਠਹਿਰਿਆ। ਇਹ ਰੁਲਦੂ ਸਿੰਘ ਵੀ ਅਰੋੜਾ ਸਿੱਖ ਸੀ। ਸੰਤ ਗੁਰੂਬਚਨ ਸਿੰਘ ਨਾਮਧਾਰੀ ਹੋਰਾਂ ਦਾ ਵਡੇਰਾ ਸੀ। ਸ਼ਾਹਬਾਜ਼ਪੁਰ ਤੋਂ ਇਕ ਚੌਕੀਦਾਰ ਨੇ ਉਸਨੂੰ ਗੁਜਰਾਂਵਾਲੇ ਵੱਲ ਤੋਰ ਲਿਆ ਜਿੱਥੇ 2 ਮਈ 1872 ਨੂੰ ਡੀ.ਸੀ. ਦੇ ਸਾਂਹਵੇਂ ਉਸ ਦੇ ਬਿਆਨ ਕਲਮਬੰਦ ਕੀਤੇ ਗਏ। ਸਰਕਾਰੀ ਰੀਕਾਰਡ ਮੁਤਾਬਿਕ ਗੁਰਦਿੱਤ ਸਿੰਘ ਆਲੋ ਮੁਹਾਰ ਵੀ ਪਟਵਾਰੀ ਸੀ, ਪਟਵਾਰੀ ਟੇਕ ਸਿੰਘ ਦਾ ਚਾਚਾ ਜਾਂ ਤਾਇਆ।

ਝਨਾਂ ਦੇ ਕੰਢੇ ਦਾ ਭਾਈ ਰੁਲਦੂ ਸਿੰਘ ਅਤੇ ਆਲੋ ਮੁਹਾਰ


Sri Satguru Jagjit Singh Ji eLibrary NamdhariElibrary@gmail.com

ਦੇ ਦੋ ਹੋਰ ਪਟਵਾਰੀ ਕੂਕੇ ਇਹ ਸਾਰੀ ਮਹਿਮਾਂ ਭਾਈ ਆਤਮਾ ਸਿੰਘ ਆਲੋ ਮੁਹਾਰ ਹੋਰਾਂ ਦੀ ਹੀ ਸੀ ਜਿਹਨਾਂ ਨਾਂ ਸਿਰਫ ਆਪਣੇ ਪਿੰਡ ਵਿੱਚ, ਸਗੋਂ ਗੁਆਂਢੀ ਜ਼ਿਲ੍ਹਿਆਂ ਦੇ ਅਰੋੜੇ ਖੱਤਰੀਆਂ ਅਤੇ ਪੜ੍ਹੇ ਲਿਖੇ ਸ਼ਹਿਰੀ ਤਬਕੇ ਵਿੱਚ, ਸਿੰਘ ਪਟਵਾਰੀ ਜਿਹੇ ਕੱਟੜ ਕੂਕੇ ਹੀ ਆਪਣੀ ਨੌਕਰੀ ਦੀ ਕੀਮਤ ਤੇ ਵੀ ਕਹਿ ਸਕਦੇ ਸਨ ਕਿ ਸੱਚਾ ਗੁਰੂ ਤਾਂ ਸਤਿਗੁਰੂ ਰਾਮ ਸਿੰਘ ਹੀ ਹੈ। ਭਾਈ ਆਤਮਾ ਸਿੰਘ ਅਲੋਪ ਰਹਿ ਕੇ ਵੀ ਨਾਮਧਾਰੀ ਇਤਿਹਾਸ ਤੇ ਆਪਣੀ ਡੂੰਘੀ ਛਾਪ ਛੱਡਦਾ ਹੈ।

**-ਹਵਾਲੇ ਤੇ ਟਿੱਪਣੀਆਂ-**


1. ਸੰਤ ਨਿਧਾਨ ਸਿੰਘ ਆਲਿਮ, ਜੁੱਗ ਪਲਟਾਊ ਸਤਿਗੁਰੂ, ਜਨਵਰੀ 1947, ਦਿੱਲੀ, ਸਫ਼ਾ 32
2. ਉਹੀ, ਸਫ਼ਾ 33
3. ਸੰਤ ਇੰਦਰ ਸਿੰਘ ਚੱਕਰਵਰਤੀ, ਸਤਿਜੁਗ ਦਾ ਬਸੰਤ ਅੰਕ, 22 ਮਾਘ 1986 ਬਿ. ਸ੍ਰੀ ਭੈਣੀ ਸਾਹਿਬ, ਚੱਕਰਵਰਤੀ ਜੀ ਦਾ ਮੁੱਖ ਲੇਖ "ਗੁਰ-ਅਵਤਾਰ", ਸਫ਼ਾ 33
4. ਸੰਤ ਇੰਦਰ ਸਿੰਘ ਚੱਕਰਵਰਤੀ, ਮਾਲਵੇਂਦਰ (ਮਹਾਂਕਾਵਿ), 1957, ਦਿੱਲੀ, ਸਫ਼ਾ 83-87 (ਸੰ. ਦੇਵਿੰਦਰ ਸਿੰਘ ਗਿੱਲ, ਜੀਆ ਨੱਥਾ)
5. ਸੰਤ (ਗਿਆਨੀ) ਕਾਲਾ ਸਿੰਘ ਜੀ ਨੰਗਲ, ਸਿੰਘਾਂ ਨਾਮਧਾਰੀਆਂ ਦਾ ਪੰਥ ਪ੍ਰਕਾਸ਼, ਸੌ ਸਾਲ ਬਾਅਦ ਪਹਿਲੀ ਛਾਪ 1914 ਈ. ਵਾਲੀ ਦਾ ਰੀ ਪ੍ਰਿੰਟ, 2014 ਈ., ਸ੍ਰੀ ਭੈਣੀ ਸਾਹਿਬ, ਸਫਾ 26-27
6. ਸੰਤ ਤਰਨ ਸਿੰਘ ਵਹਿਮੀ, ਜੱਸ ਜੀਵਨ, ਭਾਗ ਤੀਜਾ, ਪ੍ਰਕਾਸ਼ਕ, ਸਾਧੂ ਸਿੰਘ ਕਿਸਾਨ, ਰਾਮਪੁਰ (ਬੁੱਢੀ ਮਾੜੀ) (ਉਦੋਂ) ਜ਼ਿਲ੍ਹਾ ਹਿਸਾਰ, ਤਹਿਸੀਲ ਸਿਰਸਾ, ਸਫ਼ਾ 305
7. ਉਹੀ, ਸਫ਼ਾ 208
8. ਜਸਵਿੰਦਰ ਸਿੰਘ (ਸੰ.), ਅੰਗਰੇਜ਼ੀ, ਕੂਕਾ ਮੂਵਮੈਂਟ ਐਂਡ ਦਾ ਮੈਕਨਬ ਰੀਪੋਰਟ, ਆਰਸੀ ਪਰਲਿਸ਼ਰਜ, ਨਵੀਂ ਦਿੱਲੀ, 2015, (ਦਸਤਾਵੇਜ਼), ਸਫ਼ਾ 210
9. ਉਹੀ, ਸਫ਼ਾ 268-71



ਪਿੰਡ ਤੇ ਡਾਕ: ਕਰੀਵਾਲਾ,<br>
ਜ਼ਿਲ੍ਹਾ: ਸਿਰਸਾ<br>
(ਹਰਿਆਣਾ)-125075<br>
ਸੰਪਰਕ: 99963-71716




# ਗੀਤ

*-ਜਸਵੀਰ ਸਿੰਘ ਮੌਜੀ*



ਸਮੇਂ ਦਿਆ ਸਾਈਆਂ ਸਾਡੀ ਟੁੱਟ ਗਈ ਨੂੰ ਜੋੜ ਦੇ,<br>
ਗੁਰੂ ਜਗਜੀਤ ਜੀ ਦੇ ਹਾਸੇ ਸਾਨੂੰ ਮੋੜ ਦੇ।

ਤੇਰੇ ਜਿਹਾ ਸੋਹਣਿਆ ਵੇ ਦਾਨੀ ਕੋਈ ਹੋਰ ਨਾ।<br>
ਮੰਨ ਅਰਜੋਈ ਸਾਡੀ ਹੁਣ ਕੋਈ ਜੋਰ ਨਾ।<br>
ਮਿਲ ਗਏ ਜੋ ਗਮ ਸਾਨੂੰ ਸਾਗਰਾਂ ਚ ਰੋੜ੍ਹ ਦੇ।<br>
ਗੁਰੂ ਜਗਜੀਤ ਜੀ ਦੇ ਹਾਸੇ ਸਾਨੂੰ ਮੋੜ ਦੇ।

ਵਾਲ ਵਾਲ ਟੱਸਕੇ ਜਾਂ ਆਉਂਦੀਆਂ ਨੇ ਯਾਦਾਂ ਵੇ।<br>
ਹੱਥ ਜੋੜ ਬੇਨਤੀ ਹੈ ਸੁਣੀ ਫਰਿਆਦਾਂ ਵੇ।<br>
ਕੋਮਲ ਜਿਹੇ ਹੱਥਾਂ ਨਾਲ ਅਟਕਾਂ ਨੂੰ ਤੋੜ ਦੇ।<br>
ਗੁਰੂ ਜਗਜੀਤ ਜੀ ਦੇ ਹਾਸੇ ਸਾਨੂੰ ਮੋੜ ਦੇ।

ਢੂੰਢ ਢੂੰਢ ਦੁਖੀਆਂ ਦੇ ਦੁੱਖ ਸੀ ਨਿਵਾਰਦਾ।<br>
ਮੁੱਖੜੇ ਚੋਂ ਹਾਸਿਆਂ ਦੇ ਬੁੱਕ ਸੀ ਖਿਲਾਰਦਾ।<br>
ਖੁਸ਼ੀਆਂ ਦੇ ਪਲ ਤੇਰੇ ਚਰਨਾ 'ਚੋਂ ਲੋੜਦੇ।<br>
ਗੁਰੂ ਜਗਜੀਤ ਜੀ ਦੇ ਹਾਸੇ ਸਾਨੂੰ ਮੋੜ ਦੇ।

ਤੱਕਾਂ ਮੁਸਕਾਨ ਮੈਂ ਗੁਲਾਬੀ ਜਿਹੇ ਬੁੱਲ੍ਹਾਂ 'ਚੋਂ।<br>
ਰੱਜ ਖੁਸ਼ਬੋਆਂ ਲਵਾਂ ਸੱਜਰਿਆਂ ਫੁੱਲਾਂ 'ਚੋਂ।<br>
ਜਿੰਦਗੀ ਦੇ ਦਿਨ ਮੌਜੀ ਐਵੇਂ ਜਾਣ ਦੌੜਦੇ।<br>
ਗੁਰੂ ਜਗਜੀਤ ਜੀ ਦੇ ਹਾਸੇ ਸਾਨੂੰ ਮੋੜ ਦੇ।

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੂੰ ਅਕੀਦਤ ਭੇਟ ਕਰਦਿਆਂ।



# ਸ਼ੀਸ਼ਾ ਸਵਾਲ ਕਰਦਾ ਹੈ



-ਗੁਰਭਜਨ ਗਿੱਲ

ਲਾਹੌਰ ਸ਼ਹਿਰ 'ਚ,
ਸ਼ਾਹੀ ਕਿਲ੍ਹੇ ਸਾਹਮਣੇ,
ਗੁਰੂਦੁਆਰਾ ਡੇਰਾ ਸਾਹਿਬ ਵਿੱਚ,
ਵੱਡਾ ਸਾਰਾ, ਅੰਬਰ ਜੇਡਾ ਸ਼ੀਸ਼ਾ ਹੈ
ਜਿਸ 'ਚ ਜਹਾਂਗੀਰ ਹਰ ਰੋਜ਼,
ਆਪਣਾ ਚਿਹਰਾ ਨਿਹਾਰਦਾ।
ਖ਼ੁਦ ਨੂੰ ਫਿਟਕਾਰਦਾ,
ਕੁਲ ਏਦਾਂ ਮੂੰਹੋਂ ਉਚਾਰਦਾ ਹੈ।

ਜਿਸ ਸ਼ਬਦ ਨੂੰ,
ਮੈਂ ਤੱਤੀ ਤਵੀ ਤੇ ਬਿਠਾਇਆ।
ਹਰ ਜ਼ੁਲਮ ਕਮਾਇਆ।
ਉਹ ਅੱਜ ਵੀ ਸਹਿਜਮਤੇ ਠੰਢ ਵਰਤਾਵੇ।
ਦੁਹਾਈ ਓ
ਮੇਰੇ ਅੱਲ੍ਹਾ ਦੀ ਦੁਹਾਈ,
ਮੈਨੂੰ ਇਹ ਗੱਲ ਸਮਝ ਨਾ ਆਵੇ।

ਸ਼ਹਿਰ ਲਾਹੌਰੋਂ,
ਬਰਫ਼ ਦੇ ਘਰ
ਕਸ਼ਮੀਰ 'ਚ ਜਾ ਕੇ ਵੀ,
ਅੱਗ ਮੇਰੇ ਨਾਲ ਨਾਲ
ਤੁਰੀ ਆਈ।
ਹਿੱਕ 'ਚ ਬਲਦੀ ਹੈ,
ਉਦੋਂ ਦੀ ਚਵਾਤੀ ਲਾਈ।
ਏਨੀਆਂ ਸਦੀਆਂ ਬਾਅਦ,
ਪੁਸ਼ਤ ਦਰ ਪੁਸ਼ਤ,
ਇਹੀ ਅੱਗ ਮੇਰਾ
ਅੱਜ ਵੀ ਪਿੱਛਾ ਕਰਦੀ।
ਜਬਰ ਜ਼ੁਲਮ ਤੋਂ
ਭੋਰਾ ਵੀ ਨਾ ਡਰਦੀ।
ਭਾਣਾ ਮਿੱਠਾ ਕਰ ਮੰਨਦੀ,
ਸਵਾਸ ਸਵਾਸ
ਹਰ ਹਰ ਕਰਦੀ,
ਇਹੀ ਆਖਦੀ ਹੈ,
ਜਹਾਂਗੀਰ ! ਸੱਤਾ ਨਾਲ ਬਗਲਗੀਰ ! ਭੁੱਲੀਂ ਨਾ।
ਬਾਦਸ਼ਾਹਾਂ ਦੀ ਬਦੀ ਚੂਸਦੀ ਰੱਤ,
ਪਰ ਪਾਤਿਸ਼ਾਹ ਸਾਂਭਦੇ ਨੇ ਅਣਖ਼ੀਲੀ ਪੱਤ।
ਵਕਤ ! ਮੈਨੂੰ ਮੁਆਫ਼ ਕਰੀਂ,
ਮੈਂ ਤੱਤੀ ਤਵੀ, ਬਲ਼ਦੀ ਰੇਤ,
ਤੇ ਵਗਦੀ ਰਾਵੀ 'ਚ,
ਹਰ ਰੋਜ਼ ਤਪਦਾ,
ਸੜਦਾ ਤੇ ਡੁੱਬਦਾ ਹਾਂ।
ਕਿਲ੍ਹੇ ਚੋਂ ਹਰ ਰੋਜ਼ ਨਿਕਲਦਿਆਂ,
ਸ਼ੀਸ਼ਾ ਮੈਨੂੰ
ਅਨੇਕਾਂ ਸੁਆਲ ਕਰਦਾ ਹੈ।
ਹਾਲੋਂ ਬੇਹਾਲ ਕਰਦਾ ਹੈ,
ਸਾਰਾ ਦਿਨ ਪਿੱਛਾ ਨਹੀਂ ਛੱਡਦਾ।
ਬੇਹੱਦ ਨਿਢਾਲ ਕਰਦਾ ਹੈ।

ਸਵਾਲ ਦਰ ਸਵਾਲ
ਕਰਦਾ ਸ਼ੀਸ਼ਾ,
ਬੇਜਿਸਮ ਹੈ,
ਮੈਥੋਂ ਟੁੱਟਦਾ ਨਹੀਂ।
ਨਿਰਾਕਾਰ ਹੈ,
ਭੋਰਾ ਵੀ ਫੁੱਟਦਾ ਨਹੀਂ।
ਇਹ ਸ਼ੀਸ਼ਾ ਮੈਨੂੰ ਸੌਣ ਨਹੀਂ ਦਿੰਦਾ।

ਸੰਪਰਕ: 98726-31199


Sri Satguru Jagjit Singh Ji eLibrary NamdhariElibrary@gmail.com

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਧਿਐਨ ਵਿਭਾਗ ਦੇ ਵਿਜ਼ਿਟਿੰਗ ਪ੍ਰੋਫੈਸਰ

-ਹਰਵਿੰਦਰ ਸਿੰਘ ਹੰਸਪਾਲ

ਸ੍ਰੀ ਹਰਿਮੰਦਰ ਸਾਹਿਬ ਦੇ ਸਾਬਕਾ ਗ੍ਰੰਥੀ ਅਤੇ ਸ੍ਰੀ ਅਕਾਲ ਤਖ਼ਤ ਦੇ ਸਾਬਕਾ ਜਥੇਦਾਰ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਆਕਰਨ ਅਤੇ ਟੀਕਾ-ਕਾਰੀ ਦੀ ਸਿਰਮੌਰ ਹਸਤੀ ਸਨ। ਬਾਣੀ ਦੀ ਵਿਆਕਰਣ ਅਤੇ ਟੀਕਾ-ਕਾਰੀ ਦੇ ਮਾਹਰ ਅਤੇ ਵਿਦਿਆਰਥੀ ਉਹਨਾਂ ਦੀ ਅਗਵਾਈ ਸਹਿਜੇ ਹੀ ਕਬੂਲਦੇ ਸਨ। ਆਪ ਨੇ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਵਜੋਂ 8 ਸਾਲ ਸੇਵਾ ਨਿਭਾਈ। ਆਪ ਗੁਰੂ ਗ੍ਰੰਥ ਸਾਹਿਬ ਦੀ ਵਿਆਕਰਨ ਅਤੇ ਟੀਕਾ-ਕਾਰੀ ਦੀ ਸਿਰਮੌਰ ਹਸਤੀ ਵਜੋਂ ਜਾਣੇ ਜਾਂਦੇ ਸਨ। ਆਪ ਅੰਤ ਤੱਕ ਸ੍ਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦੀ ਵਿਆਖਿਆ ਅਤੇ ਟੀਕਾ-ਕਾਰੀ ਸੰਸਥਾ ਦੇ ਆਨਰੇਰੀ ਵਿਜ਼ਿਟਿੰਗ ਪ੍ਰੋਫੈਸਰ ਰਹੇ।

ਆਪ ਦਾ ਜਨਮ ਪਿਤਾ ਸ. ਨਾਹਰ ਸਿੰਘ, ਮਾਤਾ ਨਿਹਾਲ ਕੌਰ ਦੇ ਘਰ ਅਪ੍ਰੈਲ 1940 ਪਿੰਡ ਤਲਵੰਡੀ ਖੁਰਦ ਜ਼ਿਲਾ ਲੁਧਿਆਣਾ ਵਿਖੇ ਹੋਇਆ। ਪਰਿਵਾਰਿਕ ਮਾਹੌਲ ਫਲਸਰੂਪ ਉਹ ਬਚਪਨ ਤੋਂ ਹੀ ਧਾਰਮਿਕ ਰੁਚੀਆਂ ਵਾਲੇ ਸਨ। ਵੱਖ-ਵੱਖ ਸਾਧੂਆਂ ਅਤੇ ਟਕਸਾਲਾਂ ਦੀ ਸੰਗਤ ਮਾਣਦੇ ਅਤੇ ਧਾਰਮਿਕ ਕਾਰਜਾਂ ਵਿੱਚ ਸਰਗਰਮ ਰਹੇ। ਆਪ ਨੂੰ ਸ੍ਰੀ ਦਸਮ ਗ੍ਰੰਥ ਸਾਹਿਬ, ਗੁਰ ਪ੍ਰਤਾਪ ਸੂਰਜ ਗ੍ਰੰਥ, ਭਾਈ ਗੁਰਦਾਸ ਦੀਆਂ ਵਾਰਾਂ, ਕਬਿੱਤ ਸਵਈਏ, ਜਨਮ ਸਾਖੀਆਂ ਆਦਿ ਗ੍ਰੰਥਾਂ ਦਾ ਗਹਿਨ ਅਧਿਐਨ ਸੀ।

ਵੇਦਾਂਤੀ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਹਸਤ ਲਿਖਤ ਬੀੜਾਂ ਦੀਆਂ ਪੁਰਾਤਨ ਭਾਸ਼ਾਵਾਂ ਅਤੇ ਬੋਲੀਆਂ ਦੇ ਅਮੀਰ ਖਜ਼ਾਨੇ ਸਨ। ਵੇਦਾਂਤੀ ਜੀ ਹੱਥ ਲਿਖਤ ਬੀੜਾਂ ਦੇ ਵਰਤੇ ਕਾਗਜ਼, ਅਖਰਾਂ ਦੀ ਬਨਾਵਟ, ਲਗਾਂ-ਮਾਤਰਾਂ ਲਾਉਣ ਦੀ ਵਿਧੀ, ਵਰਤੀ ਸਿਆਹੀ ਆਦਿ ਦੀ ਘੋਖ ਉਪਰੰਤ ਸੰਨ-ਸੰਮਤ ਦਾ ਨਿਰਣਾ ਕਰਨ ਦੇ ਮਾਹਿਰ ਸਨ। ਸ਼ਰਧਾਵਾਨ ਅਤੇ ਨਿਸਚੇ ਵਾਲੇ ਵੇਦਾਂਤੀ ਜੀ, ਖੋਜੀ ਵਜੋਂ ਸਮਰਪਣ ਭਾਵਨਾ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪੁਰਾਤਨ ਬੀੜਾਂ ਦੇ ਜਾਣਕਾਰ ਵਜੋਂ ਅਮੀਰ ਖਜ਼ਾਨੇ ਵੀ ਸਨ। ਗੁਰਬਾਣੀ ਦੀਆਂ ਲਗਾਂ ਮਾਤਰਾਂ ਅਨੁਸਾਰ ਬਾਣੀ ਦਾ ਸ਼ੁੱਧ ਉਚਾਰਨ ਕਰਨ ਅਤੇ ਗੁਰਬਾਣੀ ਵਿਆਕਰਨ ਮੁਤਾਬਕ ਢੁੱਕਵੀਂ ਅਰਥਾਵਾਲੀ ਲਈ ਆਪ ਦਾ ਲੋਹਾ ਸਭ ਮੰਨਦੇ ਸਨ। ਏਸੇ ਸਿਲਸਿਲੇ ਵਿੱਚ ਉਹ ਅਕਸਰ ਸ੍ਰੀ ਭੈਣੀ ਸਾਹਿਬ ਆ ਕੇ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਗੁਰਬਾਣੀ ਦੀ ਵਿਆਖਿਆ ਸੰਬੰਧੀ ਚਰਚਾ ਕਰਦੇ ਹੁੰਦੇ ਸਨ। ਸ੍ਰੀ ਸਤਿਗੁਰੂ ਜੀ ਨੂੰ ਸ਼ੁਧ ਬਾਣੀ ਉਚਾਰਨ ਦਾ ਭਰਪੂਰ ਸ਼ੌਂਕ ਸੀ। ਜੇਕਰ ਰਾਗੀ ਸਿੰਘਾਂ ਨੇ ਕਿਸੇ ਸਮੇਂ ਕਿਸੇ ਲਗ-ਮਾਤਰ ਦਾ ਗਲਤ ਉਚਾਰਨ ਕਰਨਾ, ਤਾਂ ਕੀਰਤਨ ਰੋਕ ਕੇ ਲਗਾਂ ਮਾਤਰਾਂ ਦਾ ਸ਼ੁੱਧ ਉਚਾਰਨ ਕਰਵਾ ਕੇ ਰਾਗੀਆਂ ਨੂੰ ਕੀਰਤਨ ਅੱਗੇ ਤੋਰਨ ਦੇਨਾਂ। ਵੇਦਾਂਤੀ ਜੀ ਨੂੰ ਸ੍ਰੀ ਸਤਿਗੁਰੂ ਜੀ ਬਾਰੇ ਇਹਨਾਂ ਸਾਰੀਆਂ ਗੱਲਾਂ ਦਾ ਸੰਪੂਰਨ ਗਿਆਨ ਸੀ ਅਤੇ ਏਸੇ ਕਰਕੇ ਉਹ ਆਪ ਦਾ ਬਹੁਤ ਆਦਰ ਸਤਿਕਾਰ ਕਰਦੇ ਅਤੇ ਮਾਨ ਮਰਿਯਾਦਾ ਦਾ ਧਿਆਨ ਰਖਦੇ ਸੀ।

ਵੇਦਾਂਤੀ ਜੀ ਦੇ ਦਿਲ ਦਾ ਇਲਾਜ ਲਗਾਤਾਰ ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ, ਲੁਧਿਆਣੇ ਵਿਖੇ ਹੁੰਦਾ ਸੀ। ਉਹ ਸ੍ਰੀ ਅੰਮ੍ਰਿਤਸਰ ਤੋਂ ਤੇਜਪਾਲ ਸਿੰਘ ਹੰਸਪਾਲ ਨੂੰ ਨਾਲ ਲੈ ਕੇ ਆਉਂਦੇ ਸੀ। ਉਹ ਪਹਿਲੋਂ ਡਾ. ਜੇ. ਪੀ. ਐਸ. ਗਰੇਵਾਲ ਅਤੇ ਫਿਰ ਡਾ. ਰਵਨਿੰਦਰ ਸਿੰਘ ਕੂਕਾ ਪਾਸੋਂ ਹਾਰਟ ਸੰਬੰਧੀ ਦਵਾਈਆਂ ਲੈਂਦੇ ਰਹੇ। ਡਾਕਟਰ ਸਾਹਿਬਾਨ ਹਾਰਟ ਆਪ੍ਰੇਸ਼ਨ ਵਾਸਤੇ ਆਪ ਨੂੰ ਬਾਰਬਾਰ ਕਹਿੰਦੇ ਰਹੇ। ਪਰ ਵੇਦਾਂਤੀ ਜੀ ਕਿਸੇ ਨ ਕਿਸੇ ਕਾਰਨ ਹਾਰਟ ਆਪ੍ਰੇਸ਼ਨ ਅਗਾਂਹ ਹੀ ਪਾਈ ਗਏ। ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਵਿਸ਼ੇਸ਼ ਹੁਕਮਾਨੁਸਾਰ ਆਪ ਦਾ ਇਲਾਜ ਏਥੇ ਹੋ ਰਿਹਾ ਸੀ। ਸ੍ਰੀ ਸਤਿਗੁਰੂ ਜੀ ਦੀ ਇੱਛਾ ਸੀ ਆਪ੍ਰੇਸ਼ਨ ਦੀ ਸੇਵਾ ਵੀ ਸਾਡੇ ਵੱਲੋਂ ਹੀ ਹੋਵੇ। ਦਿੱਲੀ ਦੌਰੇ ਸਮੇਂ ਕਈ ਵਾਰੀ ਮੇਰੇ ਪਾਸ ਘਰ ਦਰਸ਼ਨ ਦਿੰਦੇ ਰਹੇ। ਯੂ.ਕੇ. ਦੌਰੇ ਸਮੇਂ ਨਾਮਧਾਰੀ ਸੰਗਤ ਨਾਲ ਸੰਪਰਕ ਵਿੱਚ ਸਨ। ਵਿਸ਼ੇਸ਼ ਕਰਕੇ ਸਿਆਨ ਪਰਿਵਾਰ ਨਾਲ। ਸ. ਅਵਤਾਰ ਸਿੰਘ ਸਿਆਨ ਅਤੇ ਸ. ਹਰਵਿੰਦਰ ਸਿੰਘ ਸਿਆਨ, ਵੇਦਾਂਤੀ ਜੀ ਦੀ ਸੇਵਾ ਕਰਕੇ ਖ਼ੁਸ਼ੀ ਪ੍ਰਾਪਤ ਕਰਦੇ ਸਨ। ਹੋਰ ਬਹੁਤ ਸਾਰੇ ਨਾਮਧਾਰੀ ਪਰਿਵਾਰਾਂ ਨਾਲ ਵੇਦਾਂਤੀ ਜੀ ਦੇ ਨਿੱਜੀ ਸੰਬੰਧ ਸਨ। ਕੌਮੀ ਕੋਮਾਂਤਰੀ ਪੱਧਰ ਦੇ ਆਤਮ ਗਿਆਨ ਨਿਰਦੇਸ਼ਕ, ਮਹਾਨ ਵਿਦਵਾਨ ਅਤੇ ਗਹਿਰ ਗੰਭੀਰ ਖੋਜੀ ਗਿਆਨੀ ਜੋਗਿੰਦਰ ਸਿੰਘ ਜੀ ਨੇ ਵੇਦਾਂਤ ਦੇ ਬਹੁਤ ਸਾਰੇ ਗ੍ਰੰਥਾਂ ਦਾ ਅਧਿਐਨ ਕੀਤਾ। ਗ੍ਰੰਥ ਸਾਰਕੁਤਵਾਲੀ, ਭਾਰਵ-ਸਿਮਰਤ, ਵਿਚਾਰ-ਮਾਲਾ, ਅਧਿਆਤਮ ਪ੍ਰਕਾਸ਼, ਵਿਚਾਰ-ਸਾਗਰ ਵੈਰਾਗ ਸੁੱਤਕ ਆਦਿ ਗ੍ਰੰਥਾਂ ਦੇ ਡੂੰਘੇ ਅਧਿਐਨ ਵਿੱਚ ਰੁਚੀ ਕਾਰਨ ਹੀ ਆਪ ਦੇ ਨਾਮ ਨਾਲ ਵੇਦਾਂਤੀ ਸ਼ਬਦ ਜੁੜ ਗਿਆ।

1967 ਵਿੱਚ ਆਪ ਜੀ ਦਾ ਅਨੰਦ ਕਾਰਜ ਬੀਬੀ ਅਮਰਜੀਤ ਕੌਰ ਨਾਲ ਹੋਇਆ ਅਤੇ 1987 ਵਿੱਚ ਉਹਨਾਂ ਦੇ ਗ੍ਰਹਿ ਵਿਖੇ ਧੀ ਅਮਨਦੀਪ ਕੌਰ ਦਾ ਜਨਮ ਹੋਇਆ। ਜੋ ਹੁਣ ਆਪਣੇ ਪਤੀ ਜਰਨੈਲ ਸਿੰਘ ਨਾਲ ਡੈਨਮਾਰਕ ਵਿੱਚ ਰਹਿੰਦੇ ਹਨ।

ਗਿਆਨੀ ਜੋਗਿੰਦਰ ਸਿੰਘ ਵੇਦਾਂਤੀ 15 ਮਈ ਨੂੰ ਪਰਮ ਜੋਤਿ ਵਿੱਚ ਅਭੇਦ ਹੋ ਗਏ। ਉਹਨਾਂ ਨਮਿਤ ਅੰਤਿਮ ਅਰਦਾਸ ਗੁਰਦੁਆਰਾ ਸੰਗਰਾਣਾ ਸਾਹਿਬ, ਪਿੰਡ ਚੱਬਾ ਜ਼ਿਲ੍ਹਾ ਅੰਮ੍ਰਿਤਸਰ ਵਿੱਚ 24 ਮਈ ਨੂੰ ਕੀਤੀ ਗਈ।

**ਸਾਬਕਾ, ਐਮ. ਪੀ.**
**ਪ੍ਰਧਾਨ, ਨਾਮਧਾਰੀ ਦਰਬਾਰ**



Sri Satguru Jagjit Singh Ji eLibrary NamdhariElibrary@gmail.com



# ਸਤਿਗੁਰੂ ਰਾਮ ਸਿੰਘ ਜੀ ਦੀ ਨਾਰੀ ਸਸ਼ਸਤੀਕਰਨ ਰਾਹੀਂ ਸਮਾਜ ਨਿਰਮਾਣ ਨੂੰ ਦੇਣ

*-ਅਨਜਾਣ ਸੱਗੂ, ਯੂ.ਕੇ.*

ਸਤਿਗੁਰੂ ਰਾਮ ਸਿੰਘ ਜੀ ਦੀ ਦੇਣ ਨੂੰ ਅਸੀਂ ਤਿੰਨ ਵੱਖ-ਵੱਖ ਨਜ਼ਰੀਏ -ਧਾਰਮਿਕ, ਸਮਾਜਿਕ ਅਤੇ ਰਾਜਨੈਤਿਕ ਤੋਂ ਵੇਖ-ਪੜਚੋਲ ਸਕਦੇ ਹਾਂ।ਹਥਲੇ ਲੇਖ ਵਿਚ ਸਮਾਜਿਕ ਨਜ਼ਰੀਏ ਅਤੇ ਇਸ ਵਿਚ ਵੀ ਔਰਤਾਂ 'ਤੇ ਕੀਤੇ ਉਪਕਾਰ, ਨਾਰੀ ਸਸ਼ਸਤੀਕਰਨ ਬਾਰੇ ਜੋ ਸਤਿਗੁਰੂ ਜੀ ਦੀ ਦੇਣ ਹੈ ਉਸ ਬਾਬਤ ਗੱਲ ਕਰਾਂਗੇ।

ਉੱਨੀਵੀਂ ਸਦੀ ਦੇ ਸਮਾਜ ਵਿਚ ਔਰਤਾਂ ਦੀ, ਲੜਕੀਆਂ ਦੀ ਕਿੰਨੀ ਕੁ ਥਾਂ ਸੀ।ਕਈਆਂ ਨੂੰ ਜੰਮਦੀਆਂ ਨੂੰ ਹੀ ਮਾਰ ਦਿੱਤਾ ਜਾਂਦਾ ਸੀ। ਕਹਿੰਦੇ ਨੇ ਮਹਾਰਜਾ ਰਣਜੀਤ ਸਿੰਘ ਦੀ ਮਾਤਾ ਰਾਜ ਕੌਰ ਨੂੰ, ਜਦੋਂ ਉਹ ਜੰਮੀ ਸੀ ਉਦੋਂ, ਘੜੇ ਵਿਚ ਪਾ ਕੇ ਧਰਤੀ ਵਿਚ ਦਬ ਦਿੱਤਾ ਸੀ ਮਰਣ ਲਈ। ਪਰ ਉਸੇ ਸਮੇਂ ਇਕ ਸਾਧ ਦੇ ਆਖਿਆਂ ਉਹਨੂੰ ਕੱਢ ਲਿਆ ਗਿਆ, ਬਚ ਗਈ, ਤੇ ਅੱਗੇ ਜਾ ਕੇ, ਵੱਡੀ ਹੋ ਕੇ ਸ਼ੇਰ-ਏ-ਪੰਜਾਬ ਮਹਾਂਬਲੀ ਮਹਾਰਾਜੇ ਨੂੰ ਜਨਮ ਦਿੱਤਾ।ਕਈ ਵਾਰ ਅੱਕ ਦਾ ਦੁਧ-ਰੰਗਾ ਜ਼ਹਿਰ ਰੂੰ ਨਾਲ ਪਿਆ ਕੇ ਮਾਰ ਦਿੱਤਾ ਜਾਂਦਾ ਸੀ, ਨਾਲ ਇਹ ਕਹਿ ਕੇ ਅਗਲੀ ਵਾਰ, ਆਪ ਨਾ ਆਈਂ ਵੀਰੇ ਨੂੰ ਘੱਤੀਂ। ਘਰ ਵਿਚ ਲੜਕੇ ਹੋਣ ਦੀ ਕਿੰਨੀ ਤਾਂਘ ਸੀ, ਤੇ ਇਹ ਤਾਂਘ ਕੀ-ਕੀ ਕਰਵਾ ਰਹੀ ਸੀ। ਇਹ ਅਹਿਸਾਸ ਵੀ ਨਹੀਂ ਸੀ ਕਿ ਜੇ ਸਮਾਜ ਵਿਚ ਕੁੜੀਆਂ ਨਹੀਂ ਹੋਣਗੀਆਂ ਤਾਂ ਨੂੰਹਾਂ ਕਿਵੇਂ ਆਣਗੀਆਂ!

ਜੇ ਮਰਣੋਂ ਬਚ ਗਈ ਤਾਂ ਕਈ ਵੇਚ ਦਿੰਦੇ ਸਨ। ਜਿਵੇਂ ਕੋਈ ਗਾਂ, ਮੱਝ, ਘੋੜੀ ਆਦਿ ਵੇਚਦੇ-ਖਰੀਦਦੇ ਹਨ, ਇਸੇ ਤਰ੍ਹਾਂ ਲੜਕੀਆਂ ਨੂੰ ਵੇਚਦੇ-ਖਰੀਦਦੇ ਸਨ। ਹਰਿਆਣੇ ਦੇ ਕੁਝ ਘਰਾਂ ਵਿਚ ਕੇਰਲ ਦੀਆਂ ਮਲਿਆਲੀ ਨੂੰਹਾਂ ਦੀ ਆਮਦ ਇਸੀ ਤਰ੍ਹਾਂ ਦੀ ਅਮਾਨਵੀ ਖਰੀਦ-ਫਰੋਖਤ ਕਰਕੇ 20-25 ਸਾਲ ਪਹਿਲਾਂ ਹੋਈ।150-200 ਸਾਲ ਪਹਿਲਾਂ, ਉੱਨੀਵੀਂ ਸਦੀ ਵਿਚ ਤਾਂ ਇਹ ਆਮ ਗੱਲ ਸੀ। ਕਈ ਥੁੜ੍ਹੇ ਹੋਏ ਲੋਕ ਵੱਟਾ (ਜੀਜੇ ਦੀ ਭੈਣ ਨਾਲ ਵਿਆਹ) ਕਰ ਦਿੰਦੇ ਸਨ। ਕਈ ਅਨਮੇਲ ਵਿਆਹ -7 ਸਾਲ ਦੀ ਲਾੜੀ ਤੇ 53 ਸਾਲ ਦਾ ਲਾੜਾ- ਕਰ ਦਿੰਦੇ ਸਨ। ਬਾਲ-ਵਿਆਹ ਤਾਂ ਰਵਾਇਤ ਹੀ ਬਣੀ ਹੋਈ ਸੀ, ਬਾਲ ਲਾੜੀ, ਲਾੜੇ ਨੂੰ ਪਰਾਤ ਵਿਚ ਬਿਠਾ ਕੇ ਵੀ ਫੇਰੇ ਕਰਵਾ ਦਿੱਤੇ ਜਾਂਦੇ ਸਨ।ਵਿਆਹਵਾਂ ਤੇ ਖਰਚ ਵੀ ਬਥੇਰਾ ਹੁੰਦਾ ਸੀ ਲਾਗੀਆਂ ਨੂੰ ਦਿਉ, ਪੰਡਤਾਂ ਨੂੰ ਦਿਉ, ਦਾਜ-ਦਹੇਜ ਦਾ ਤਾਂ ਕਹਿਣਾ ਹੀ ਕੀ, ਬਰਾਤ ਦੇ ਕਈ-ਕਈ ਦਿਨ ਰਹਿਣ-ਬਹਿਣ-ਖਾਣ-ਪੀਣ ਦਾ ਪ੍ਰਬੰਧ ਆਦਿ। ਇਸ ਖਰਚ ਦਾ ਸਾਰਾ ਭਾਰ ਲੜਕੀ ਦੇ ਮਾਪਿਆਂ ਦੇ ਸਿਰ ਹੁੰਦਾ ਸੀ।ਵਿਡੰਬਨਾ ਇਹ ਕਿ ਜੇਬ ਤਾਂ ਉਹਨਾਂ ਦੀ ਹੁੰਦੀ ਪਰ ਖਰਚ ਕਰਵਾਣ ਵਾਲੇ ਹੋਰ, ਪੰਡਤ ਵੀ ਤੇ ਲੜਕੇ ਵਾਲੇ ਵੀ ਹੁੰਦੇ। ਸੋ ਖਰਚ ਘਟੇ ਕਿਵੇਂ?

ਇੱਥੇ ਹੀ ਬਸ ਨਹੀਂ।ਰੱਬ ਨਾ ਕਰੇ, ਜੇ ਪਤੀ ਮਰ ਜਾਏ ਤਾਂ ਪਤਨੀ ਕੋਲੋਂ ਜੀਣ ਦਾ ਹੱਕ ਵੀ ਖੋਹ ਲਿਆ ਜਾਂਦਾ ਸੀ। ਪਤੀ ਦੀ ਚਿਤਾ ਉੱਤੇ, ਨਾਲ ਹੀ ਜਿਉਂਦੀ ਨੂੰ ਸਾੜ ਦਿੱਤਾ ਜਾਂਦਾ ਸੀ। ਮਹਾਰਾਜਾ ਰਣਜੀਤ ਸਿੰਘ, ਮਹਾਰਾਜਾ ਖੜਕ ਸਿੰਘ ਆਦਿ ਦੇ ਨਾਲ ਵੀ ਕੁਝ ਪਤਨੀਆਂ ਤੇ ਗੋਲੀਆਂ ਦੇ ਸਾੜਨ ਦਾ ਜ਼ਿਕਰ ਆਉਂਦਾ ਹੈ।33 ਸਾਲ ਪਹਿਲਾਂ ਸੀਕਰ (ਰਾਜਸਥਾਨ) ਵਿਚ 18 ਸਾਲ ਦੀ ਰੂਪਕੰਵਰ ਦਾ ਸਤੀ ਹੋਣਾ ਤਾਂ ਕਲ ਦੀ ਗੱਲ ਹੀ ਲਗਦੀ ਹੈ।

ਸਮਾਜ ਦੇ ਅੱਧੇ ਹਿੱਸੇ ਕੋਲੋਂ ਜੇ ਜ਼ਿੰਦਗੀ ਜੀਣ ਦਾ ਹੱਕ, ਕਿਸੇ ਆਨੇ-ਬਹਾਨੇ, ਖੋਹ ਲਿਆ ਜਾਵੇ ਤਾਂ ਕਿਸ ਤਰ੍ਹਾਂ ਦੇ ਸਮਾਜ ਦਾ ਨਿਰਮਾਣ ਸੰਭਵ ਹੈ?

ਲੜਕੀਆਂ ਦੀ, ਔਰਤਾਂ ਦੀ ਇਸ ਦੁਖਦਾਈ ਸਥਿਤੀ ਦਾ ਮੂਲ ਕਾਰਣ ਇਹ ਸੀ ਕਿ ਸਾਡਾ ਭਾਈਚਾਰਾ ਕੁੜੀਆਂ ਨੂੰ ਭਾਰ ਸਮਝਦਾ ਸੀ, ਬੋਝ ਮਹਿਸੂਸ ਕਰਦਾ ਸੀ।ਕੁੜੀਆਂ ਨੂੰ ਭਾਰ ਸਮਝਣ ਦੀ ਮਨੋਭਾਵਨਾ ਨੇ ਉਸ ਸਮੇਂ ਦੇ ਸਮਾਜ ਵਿਚ ਰੀਤੀਆਂ, ਰਿਵਾਜਾਂ, ਰਵਾਇਤਾਂ, ਦੀ ਐਸੀ ਲੀਹ ਤਿਆਰ ਕਰ ਦਿੱਤੀ ਜਿਸਨੂੰ "ਲੜਕੀਆਂ ਖਿਲਾਫ ਵਿਵਸਥਾਤਮਕ ਪੱਖਪਾਤ" (systematic discrimination against girls) ਹੀ ਕਹਿਣਾ ਬਣਦਾ ਹੈ। ਵਿਵਸਥਾ ਨਾ ਇਕ ਦਿਨ ਵਿਚ ਬਣਦੀ ਹੈ ਤੇ ਨਾ ਟੁੱਟਦੀ ਹੈ, ਨਾ ਹੀ ਬਦਲਦੀ ਹੈ। ਨਵੀਂ ਸੁਯੋਗ ਵਿਵਸਥਾ ਦੀ


Sri Satguru Jagjit Singh Ji eLibrary NamdhariElibrary@gmail.com

ਸੋਚ ਅਤੇ ਉਸਨੂੰ ਲਾਗੂ ਕਰਨ ਦੇ ਯਤਨ ਦਹਾਕਿਆਂ ਬੱਧੀ ਕੀਤਿਆਂ ਅਸੀਂ ਨਵੀਂ ਵਿਵਸਥਾ ਦਾ ਲਾਹਾ ਲੈ ਸਕਦੇ ਹਾਂ। ਸਤਿਗੁਰੂ ਰਾਮ ਸਿੰਘ ਜੀ ਨੇ ਇਸ ਪੱਖਪਾਤੀ ਵਿਵਸਥਾ ਨੂੰ ਬਦਲਨ ਲਈ ਨਾ ਸਿਰਫ ਰਣਨੀਤੀ ਦਿੱਤੀ ਬਲਕਿ ਕਈ ਜੁਗਤਾਂ ਨਾਲ ਉਸ ਨੂੰ ਲਾਗੂ ਵੀ ਕੀਤਾ ਅਤੇ ਨਤੀਜਤਨ ਔਰਤਾਂ ਦੀ ਸਮਾਜਿਕ ਸਥਿਤੀ ਚੰਗੇਰੀ ਕਰਨ ਦਾ ਰਾਹ ਪਧਰਾ ਕਰ ਦਿੱਤਾ।

ਜੇ ਵਿਆਹ ਦੇ ਖਰਚ ਦਾ ਭਾਰ ਲੜਕੀ ਵਾਲਿਆਂ ਉੱਤੇ ਹੈ ਸੀ ਤਾਂ ਸਤਿਗੁਰੂ ਜੀ ਨੇ ਨਵੀਂ ਅਨੰਦ ਮਰਯਾਦਾ (3 ਜੂਨ 1863 ਪਿੰਡ ਖੋਟੇ ਜਿਲਾ ਫਿਰੋਜ਼ਪੁਰ) ਦੇ ਦਿੱਤੀ।ਚੌਥੇ ਪਾਤਿਸ਼ਾਹ ਗੁਰੂ ਰਾਮਦਾਸ ਜੀ ਦੀ ਰਚੀ ਬਾਨੀ ਦੀਆਂ ਲਾਵਾਂ ਪੜ੍ਹ ਕੇ ਵਿਆਹ ਦੀ ਰਸਮ ਸੰਪੂਰਨ ਕੀਤੀ ਗਈ। ਉਸ ਦਿਨ ਇਸ ਮਰਯਾਦਾ ਨਾਲ 6 ਜੋੜਿਆਂ ਦੇ ਵਿਆਹ ਹੋਏ।ਨਾ ਕੋਈ ਸਾਹਾ ਸੁਧਵਾਇਆ, ਨਾ ਕੋਈ ਸਿੱਠਣੀਆਂ, ਨਾ ਕੋਈ ਭੱਦੇ ਗੀਤ, ਨਾ ਕੋਈ ਲਾਗੀਆਂ ਦਾ ਖਰਚ, ਨਾ ਕੋਈ ਪੰਡਤਾਂ ਦੀ ਦਕਸ਼ਿਣਾ, ਨਾ ਬਰਾਤ ਦਾ ਖਾਣ-ਪੀਣ। ਇਸ ਮਰਯਾਦਾ ਅਨੁਸਾਰ ਵਿਆਹ ਦਾ ਖਰਚ ਸਿਰਫ ਸਵਾ ਰੁਪਏ ਸੀ। ਇਹ ਪਹਿਲੀ ਵਾਰ ਸੀ ਜਦੋਂ ਅੰਤਰਜਾਤੀ ਵਿਆਹ ਹੋਏ। ਹੁਣ ਲਾਂਵਾਂ-ਫੇਰੇ ਗੁਰਦਵਾਰੇ ਹੁੰਦੇ ਹਨ, ਜਿੱਥੇ ਕੋਈ ਬਰਾਤੀ ਨਹੀਂ, ਕੋਈ ਘਰਾਤੀ ਨਹੀਂ ਬਲਕਿ ਸਾਰੇ ਸਾਧ-ਸੰਗਤ ਹਨ। ਫਿਰ ਖਰਚ ਕਾਹਦਾ? ਗੁਰੂ ਦਾ ਲੰਗਰ ਸਭ ਲਈ ਅਤੁੱਟ ਹੈ। ਵਿਆਹ ਨਾਲ ਸੰਬੰਧਤ ਖਰਚਿਆਂ ਦੇ ਭਾਰ ਦੇ ਕਾਰਣ ਨੂੰ ਮੂਲ ਤੋਂ ਹੀ ਖਤਮ ਕਰ ਦਿੱਤਾ।ਭੁਪਿੰਦਰਾਨੰਦਾ ਗ੍ਰੰਥ ਵਿਚ ਗਿਆਨੀ ਗਿਆਨ ਸਿੰਘ ਲਿਖਦੇ ਹਨ,

ਸ੍ਰੀ ਰਾਮ ਸਿੰਘ ਕੂਕੇ ਪਹਿਲੇ, ਅਨੰਦ ਸੁ ਛੰਦ ਪੜ੍ਹਾਏ ਸਹਿਲੇ।
ਤਿਨ ਕੋ ਦੇਖ ਔਰ ਸਿੱਖ ਘਨੇ, ਲਗੇ ਪੜ੍ਹਾਵਨ ਆਨੰਦ ਤਨੇ।

ਬਾਲ-ਵਿਆਹ ਨਾ ਹੋਣ, ਛੋਟੀ ਉਮਰ ਵਿਚ ਨਹੀਂ ਬਲਕਿ ਠੀਕ ਉਮਰ 'ਚ ਹੀ ਵਿਆਹ ਹੋਏ ਇਸ ਲਈ ਸਤਿਗੁਰੂ ਜੀ ਨੇ ਆਪਣੇ ਹੁਕਮਨਾਮਿਆਂ 'ਚ ਲਿਖਤੀ ਰੂਪ ਵਿਚ ਹੁਕਮ ਕੀਤਾ ਕਿ ਵਿਆਹ ਸਮੇਂ ਲੜਕੀ ਦੀ ਉਮਰ 18 ਸਾਲ ਤੋਂ ਘਟ ਨਾ ਹੋਏ ਤੇ ਲੜਕੇ ਦੀ 20 ਤੋਂ ਘਟ ਨਾ ਹੋਏ। ਇਕ ਤੁਲਨਾ ਮਨ ਵਿਚ ਆਉਂਦੀ ਹੈ ਸਰਕਾਰ ਵੱਲੋਂ ਕੀ ਪਰਵਾਨ ਸੀ? ਮਲਕਾ ਵਿਕਟੋਰੀਆ ਦੇ ਰਾਜ ਵਿਚ ਵਿਆਹ ਲਈ ਲੜਕੀ ਦੀ ਉਮਰ 10 ਸਾਲ ਪਰਵਾਨ ਕੀਤੀ ਗਈ। 1891 'ਚ ਬੰਗਾਲ ਦੇ ਇਕ ਮੁਕਦਮੇ ਤੋਂ ਬਾਦ ਇਹ ਉਮਰ 13 ਸਾਲ ਕਰ ਦਿੱਤੀ ਗਈ। 1931 ਵਿਚ ਸ਼ਾਰਦਾ ਕਮੀਸ਼ਨ ਦੀ ਸਿਫਾਰਸ਼ 'ਤੇ ਇਹ ਉਮਰ 14 ਸਾਲ ਹੋ ਗਈ।1949 'ਚ ਆਜ਼ਾਦ ਭਾਰਤ ਵਿਚ ਇਹ ਉਮਰ 15 ਸਾਲ ਪਰਵਾਨ ਕਰ ਲਈ ਗਈ।1972 'ਚ ਮੁਕਰੱਰ ਕੀਤਾ ਗਿਆ ਕਿ ਵਿਆਹ ਸਮੇਂ ਲੜਕੀ ਦੀ ਉਮਰ 18 ਸਾਲ ਤੇ ਲੜਕੇ ਦੀ 21 ਤੋਂ ਘਟ ਨਾ ਹੋਏ।ਲਗਭਗ 100 ਸਾਲ ਲਗ ਗਏ ਸਮਰਥ ਸਰਕਾਰਾਂ ਨੂੰ ਸਤਿਗੁਰੂ ਜੀ ਦੀ ਲੰਮੀ ਸੋਚ ਦੇ ਹਾਣੀ ਬਣਦਿਆਂ!

ਸਤੀ ਪ੍ਰਥਾ ਵਰਗੀ ਅਣਮਨੁੱਖੀ ਰਵਾਇਤ ਦੀ ਕਾਟ ਲਈ ਸਤਿਗੁਰੂ ਜੀ ਨੇ ਵਿਧਵਾ-ਵਿਆਹ ਨੂੰ ਪੁਰਜ਼ੋਰ ਉਤਸਾਹਤ ਕੀਤਾ। ਜਿੱਥੇ ਸੰਭਵ ਹੋਇਆ ਵਿਧਵਾਵਾਂ ਦੇ ਅੰਨਦ ਕਰਵਾ ਦਿੱਤੇ।

ਬੀਬੀਆਂ ਨੂੰ ਅੰਮ੍ਰਿਤ ਛਕਾਉਣਾ ਅਤੇ ਅੱਖਰ ਪੜ੍ਹਾਉਣਾ ਔਰਤਾਂ ਦੀ ਸਮਾਜਿਕ ਸਥਿਤੀ ਚੰਗੇਰੀ ਕਰਨ ਲਈ ਇਹ ਦੋਵੇਂ ਕੰਮ ਰਣਨੀਤਿਕ(Stratagic) ਪੱਧਰ ਦੇ ਹਨ। 1 ਜੂਨ 1863 ਨੂੰ ਪਿੰਡ ਸਿਆੜ੍ਹ ਵਿਖੇ ਸਤਿਗੁਰੂ ਜੀ ਨੇ ਬੀਬੀਆਂ ਨੂੰ ਅੰਮ੍ਰਿਤ ਛਕਾ ਕੇ, ਭਾਈਆਂ ਦੇ ਬਰਾਬਰ, ਮਰਯਾਦਾ ਦਾ ਧਾਰਨੀ ਬਣਾਇਆ।ਇਸ ਤੋਂ ਪਹਿਲਾਂ ਬੀਬੀਆਂ ਨੂੰ ਕਦੇ ਅੰਮ੍ਰਿਤ ਨਹੀਂ ਛਕਾਇਆ ਗਿਆ।

ਸਾਖਰਤਾ ਨੂੰ ਉਤਸਾਹਤ ਕਰਦਿਆਂ ਸਤਿਗੁਰੂ ਜੀ ਨੇ ਆਪਣੇ ਹੁਕਮਨਾਮਿਆਂ 'ਚ ਲਿਖਤੀ ਰੂਪ ਵਿਚ ਹੁਕਮ ਕੀਤਾ – "ਅੱਖਰ ਪੜ੍ਹਾਇ ਦੇਣੇ, ਲਟਕੇ ਲਟਕੀ ਨੂੰ ਹੋਸ਼ ਆਉਂਦੀ ਦੇ ਨਾਲ"। ਸ਼ੁਰੂਆਤੀ ਦੌਰ ਵਿਚ, ਸ੍ਰੀ ਭੈਣੀ ਸਾਹਿਬ ਵਿਚ ਅੱਖਰ ਪੜ੍ਹਾਉਣ ਦੀ ਜਿੰਮੇਵਾਰੀ ਸੂਬਾ ਸਾਹਿਬ ਸਿੰਘ ਨੂੰ ਸੌਂਪੀ ਗਈ। 150 ਸਾਲ ਪਹਿਲਾਂ ਚਲਾਈ ਸਾਖਰਤਾ ਮੁਹਿੰਮ ਦੀ ਇਹ ਗੱਡੀ ਜਿਸ ਸ਼ਿੱਦਤ ਨਾਲ ਲੜਕਿਆਂ ਲਈ ਸੀ ਓਨੀ ਹੀ ਸ਼ਿੱਦਤ ਨਾਲ ਲੜਕੀਆਂ ਲਈ ਵੀ ਸੀ।ਕੁਝ ਚਿਰ ਪਹਿਲਾਂ ਹਰਿਆਣਾ ਸਰਕਾਰ ਨੇ 'ਬੇਟੀ ਬਚਾਓ-ਬੇਟੀ ਪੜ੍ਹਾਓ' ਮੁਹਿੰਮ ਸ਼ੁਰੂ ਕੀਤੀ ਸੀ।100 ਸਾਲ ਤਾਂ ਇੱਥੇ ਵੀ ਲਗ ਗਏ ਸਮਰਥ ਸਰਕਾਰਾਂ ਨੂੰ ਸਤਿਗੁਰੂ ਜੀ ਦੀ ਲੰਮੀ ਸੋਚ ਦੇ ਹਾਣੀ ਬਣਦਿਆਂ!

ਰਣਨੀਤਿਕ ਪੱਧਰ 'ਤੇ ਚੁੱਕੇ ਇਹ ਕਦਮ ਤਾਂ ਸੀ ਬੀਮਾਰੀ ਦੀ ਜੜ੍ਹ ਦਾ ਇਲਾਜ। ਹੁਣ ਕੁਝ ਸ਼ਬਦ ਬੀਮਾਰੀ ਦੇ ਲੱਛਣਾਂ ਦੇ ਇਲਾਜ ਬਾਰੇ।

ਰਹਿਤਨਾਮਾ ਜਾਂ ਪਹਿਲਾ ਹੁਕਮਨਾਮਾ ਜੋ 1863 'ਚ ਲਿਖਿਆ ਗਿਆ। ਸਤਿਗੁਰੂ ਜੀ ਉਚਾਰਦੇ ਹਨ "ਧੀ ਭੈਣ ਦਾ ਪੈਸਾ ਨਹੀਂ ਲੈਣਾ।" ਭਾਵ ਧੀ ਭੈਣ ਨੂੰ ਵੇਚ ਕੇ ਉਹ ਪੈਸਾ ਨਹੀਂ ਲੈਣਾ। ਸਿੱਧੇ ਸ਼ਬਦਾਂ ਵਿਚ ਧੀ ਭੈਣ ਨੂੰ ਵੇਚਣਾ ਨਹੀਂ। ਅੱਗੇ ਹੋਰ


Sri Satguru Jagjit Singh Ji eLibrary NamdhariElibrary@gmail.com

ਲਿਖਿਆ ਹੈ "ਜਿਹੜਾ ਕੁੜੀ ਮਾਰੇ, ਬੇਚੇ, ਬੱਟਾ ਕਰੇ ਉਹਦੇ ਹੱਥ ਦਾ ਘਰ ਦਾ ਅੰਨ ਪਾਣੀ ਨਹੀਂ ਵਰਤਣਾ। ਸੰਗਤ 'ਚ ਨਹੀਂ ਬੜਨ ਦੇਣਾ। ਨਾ ਹਟੇ ਜੁੱਤੀਆਂ ਮਾਰਕੇ ਕੱਢ ਦੇਣਾ ਕੁਝ ਕਰਦਾ ਫਿਰੇ।" ਕਿੰਨਾ ਸਖਤ ਹੁਕਮ ਹੈ ਐਸੇ ਕੁਕਰਮ ਕਰਨ ਵਾਲੇ ਦਾ ਮੁਕੰਮਲ ਸਮਾਜਿਕ ਬਾਈਕਾਟ ਤਾਕਿ ਸਾਡੇ ਸਮਾਜ ਵਿੱਚੋਂ ਕੁਰੀਤੀਆਂ ਖਤਮ ਹੋਣ।

ਸਤਿਗੁਰੂ ਰਾਮ ਸਿੰਘ ਜੀ ਨੇ ਨਾ ਸਿਰਫ ਬੀਮਾਰੀ ਦੇ ਲੱਛਣਾਂ ਦਾ ਇਲਾਜ ਕੀਤਾ ਬਲਕਿ ਬੀਮਾਰੀ ਦੀ ਜੜ੍ਹ ਦਾ ਵੀ ਇਲਾਜ ਕੀਤਾ ਤਾਕਿ ਸਾਡੇ ਸਮਾਜ ਵਿਚ ਔਰਤਾਂ ਦੀ ਸਮਾਜਿਕ ਸਥਿਤੀ ਚੰਗੇਰੀ ਹੋਏ। ਸਾਡਾ ਸਮਾਜ ਵਧੇ ਫੁੱਲੇ। ਐਸੇ ਸਮਾਜ ਦਾ ਨਿਰਮਾਣ ਹੋਏ ਜਿਸ ਵਿਚ ਸਭ ਨੂੰ, ਲੜਕੇ-ਲੜਕੀਆਂ ਦੋਹਾਂ ਨੂੰ, ਸਮਰਥਾ ਅਨੁਸਾਰ ਵਧਣ-ਫੁੱਲਣ ਦਾ ਮੌਕਾ ਮਿਲੇ। ਕਿਸੇ ਨਾਲ ਜ਼ਿਆਦਤੀ ਨਾ ਹੋਏ। ਇਸ ਟੀਚੇ ਲਈ ਸਮੇਂ-ਸਮੇਂ ਮੌਕੇ ਦੇ ਮਾਲਕ ਸਤਿਗੁਰੂ ਸਾਹਿਬਾਨ ਤਬਦੀਲੀਆਂ ਲਿਆਂਦੇ ਰਹੇ।

ਸਤਿਗੁਰੂ ਜੀ ਦੇ ਦੱਸੇ ਗਾਡੀ ਰਾਹ ਤੇ ਚਲ ਕੇ ਨਾਮਧਾਰੀਆਂ ਵਿਚ ਲਿੰਗ ਅਨੁਪਾਤ (gender ratio) ਆਦਰਸ਼ ਅਨੁਪਾਤ ਦੇ ਨੇੜੇ ਹੈ ਜਦਕਿ ਪੰਜਾਬ ਵਿਚ ਇਹ 895 (2011 ਮਰਦਮ ਸ਼ੁਮਾਰੀ) ਹੈ। ਬੀਬੀਸੀ (BBC) ਦੀ ਇਕ ਰਿਪੋਰਟ ਅਨੁਸਾਰ ਇਸ ਅਸਾਵੇਂ ਲਿੰਗ-ਅਨੁਪਾਤ ਦਾ ਇਕ ਵੱਡਾ ਕਾਰਣ ਵਿਆਹ ਦੀਆਂ ਰਸਮਾਂ ਦਾ ਭਾਰ ਲੜਕੀ ਦੇ ਮਾਪਿਆਂ ਉੱਤੇ ਹੋਣਾ ਹੈ। ਸਤਿਗੁਰੂ ਜੀ ਦੇ ਹੁਕਮ 'ਚ ਚਲਣ ਵਾਲੇ ਨਾਮਧਾਰੀਆਂ ਵਿਚ ਇਹ ਭਾਰ 150 ਸਾਲ ਪਹਿਲਾਂ ਹੀ ਖਤਮ ਹੋ ਚੁਕਾ ਹੈ। ਨਾਮਧਾਰੀ ਬੀਬੀਆਂ ਵਿਚ ਸਾਖਰਤਾ 100% ਹੈ। ਨਾਮਧਾਰੀ ਸਮਾਜ ਕਰਜਿਆਂ, ਨਸ਼ਿਆਂ ਆਦਿ ਤੋਂ ਬਚਿਆ ਹੋਇਆ ਹੈ। ਸਤਿਗੁਰੂ ਜੀ ਦੇ ਹੁਕਮਾਂ ਉੱਤੇ ਚਲਦੇ ਰਹੇ ਤਾਂ ਇਹ ਉਚਾਣਾਂ ਹੋਰ ਉਚੇਰੀਆਂ ਹੀ ਹੋਣਗੀਆਂ।

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਸ੍ਰੀ ਹਰਿਮੰਦਰ ਸਹਿਬ ਦੇ ਹੈੱਡ-ਗ੍ਰੰਥੀ ਰਹੇ ਨੇ। ਉਹਨਾਂ 100 ਕੁ ਵਰ੍ਹੇ ਪਹਿਲਾਂ ਐਂਵੇਂ ਨਹੀਂ ਲਿਖਿਆ, ਜੇ ਸਤਿਗੁਰੂ ਰਾਮ ਸਿੰਘ ਜੀ ਦੇ ਬਾਕੀ ਕੰਮ ਛੱਡ ਵੀ ਦਈਏ ਤਾਂ ਸਿਰਫ ਇਕ ਬੀਬੀਆਂ ਦੀ ਸਮਾਜਿਕ ਦਸ਼ਾ ਨੂੰ ਸੁਧਾਰਨ ਦਾ ਕੰਮ ਸਤਿਗੁਰੂ ਜੀ ਨੂੰ ਸੰਸਾਰ ਦੇ ਸਮਾਜ ਸੁਧਾਰਕਾਂ ਦੀ ਪਹਿਲੀ ਕਤਾਰ ਵਿਚ ਖੜ੍ਹਾ ਕਰ ਦਿੰਦਾ ਹੈ।

*-ਸੰਪਰਕ - 447939165412*

# ਦੋ ਗ਼ਜ਼ਲਾਂ

*-ਤ੍ਰੈਲੋਚਨ ਲੋਚੀ*



(1)

ਜੇ ਨਾ ਸੁਰ ਵਿੱਚ ਸਾਜ ਕਰੇਂਗਾ !
ਕੀ 'ਕੱਲੇ ਅਲਫ਼ਾਜ਼ ਕਰੇਂਗਾ !

ਮਨ ਦੇ ਵਿੱਚ ਕੁੜੱਤਨ ਹੈ ਜੇ,
ਕੀ ਮਿੱਠੜੀ ਆਵਾਜ਼ ਕਰੇਂਗਾ!

ਖ਼ੁਦ ਵੀ ਫਿਰੇਂ ਮਖੌਟਾ ਪਾ ਕੇ,
ਫਿਰ ਕਿਸ 'ਤੇ ਇਤਰਾਜ਼ ਕਰੇਂਗਾ!

ਸੁੱਚੇ ਰਿਸਤੇ ਤੋੜ ਲਏ ਜੇ ,
ਕਿਸਦੇ ਨਾਂਅ ਅਲਫ਼ਾਜ ਕਰੇਂਗਾ!

ਛੱਡ ਉਜਲੇ ਬੋਲਾਂ ਨੂੰ ਲੋਚੀ ,
ਕਿਸ ਕਿਸ ਨੂੰ ਨਾਰਾਜ਼ ਕਰੇਂਗਾ!

(2)

ਜਦ ਤਕ ਸਿੱਧਾ ਤੀਰ ਕਲੇਜੇ ਵੱਜੇ ਨਾ !
ਤਦ ਤਕ ਦਿਲਗੀਰਾਂ ਦੀ ਰੂਹ ਵੀ ਰੱਜੇ ਨਾ ।

ਇੱਕ ਸ਼ਾਇਰ ਹੀ ਕਰ ਸਕਦਾ ਹੈ ਇਹੋ ਦੁਆ ,
ਕਿਸੇ ਵੀ ਵੱਸਦੇ ਘਰ ਨੂੰ ਜਿੰਦਰਾ ਵੱਜੇ ਨਾ।

ਚੋਗਾ ਚੁਗ ਕੇ ਪੰਛੀ ਵੀ ਸੌਂ ਜਾਂਦੇ ਨੇ ,
ਬੰਦੇ ਦੀ ਹੀ ਨੀਤ ਭਲਾ ਕਿਉਂ ਰੱਜੇ ਨਾ ।

ਬਿਰਖ, ਬੂਟਿਆਂ, ਫੁੱਲਾਂ ਨੂੰ ਬੇਚੈਨ ਕਰੇ ,
ਇਹੋ ਜਿਹਾ ਵੀ ਬੱਦਲ ਸਿਰ 'ਤੇ ਗੱਜੇ ਨਾ ।

ਲੋਚੀ ਉਸਦੀ ਕਰੇਂਗਾ ਕੀ ਬੁਰਿਆਈ ਤੂੰ ,
ਜਿਸ ਨੇ ਆਪਣੇ ਐਬ ਕਦੇ ਵੀ ਕੱਜੇ ਨਾ।

**ਸੰਪਰਕ - 98142 53315**


Sri Satguru Jagjit Singh Ji eLibrary NamdhariElibrary@gmail.com



# ਸ਼ਹੀਦਾਂ ਦੇ ਸਿਰਤਾਜ - ਸ੍ਰੀ ਗੁਰੂ ਅਰਜਨ ਦੇਵ ਜੀ

**-ਕਰਨੈਲ ਸਿੰਘ ਅਸ਼ਪਾਲ**

ਸ਼ਹੀਦਾਂ ਦੇ ਸਿਰਤਾਜ ਧੰਨ ਗੁਰੂ ਅਰਜਨ ਦੇਵ ਜੀ ਸ੍ਰੀ ਗੁਰੂ ਰਾਮ ਦਾਸ ਜੀ ਦੇ ਸਬ ਤੋਂ ਛੋਟੇ ਸਪੁੱਤਰ ਸਨ। ਆਪ ਨੇ 15 ਅਪ੍ਰੈਲ ਸੰਨ 1563 ਈਸਵੀ ਨੂੰ ਮਾਤਾ ਭਾਨੀ ਜੀ ਦੇ ਉਦਰ ਤੋਂ ਅਵਤਾਰ ਧਾਰਿਆ। ਆਪ ਜੀ ਦਾ ਜਨਮ ਅਸਥਾਨ ਸ੍ਰੀ ਗੋਇੰਦਵਾਲ ਸਾਹਿਬ 'ਸਿੱਖੀ ਦੀ ਧੁਰੀ' ਸਾਬਿਤ ਹੋਇਆ ਹੈ। ਆਪ ਜੀ ਦੇ ਦੋ ਵੱਡੇ ਭਰਾਤਾ ਸ੍ਰੀ ਮਹਾਂਦੇਵ ਤੇ ਪ੍ਰਿਥੀ ਚੰਦ ਹੋਏ। ਪਿਤਾ ਗੁਰੂ ਰਾਮ ਦਾਸ ਜੀ ਬਹੁਤਾ ਧਿਆਨ ਆਪ ਜੀ ਵੱਲ ਜ਼ਿਆਦਾ ਰੱਖਦੇ ਸਨ।

ਬਚਪਨ ਤੋਂ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵਿੱਚ ਮਹਾਂਪੁਰਖਾਂ ਵਾਲੇ ਗੁਣ ਮੌਜੂਦ ਸਨ। ਪਿਆਰ, ਸੰਵੇਦਨਸ਼ੀਲਤਾ ਤੇ ਸ਼ਾਂਤੀ ਦੇ ਪੁੰਜ ਮਿੱਠ ਬੋਲੜੇ ਸਨ। ਇੱਕ ਵਾਰ ਪਿਤਾ ਜੀ ਨੇ ਆਪ ਜੀ ਨੂੰ ਆਪਣੇ ਭਾਈਚਾਰੇ 'ਚ ਕਿਸੇ ਕਾਰਜ ਤੇ ਲਾਹੌਰ ਭੇਜਿਆ ਅਤੇ ਕਿਹਾ ਜਦੋਂ ਅਸੀਂ ਬੁਲਾਵਾਂਗੇ ਤਦ ਆਉਣਾ ਹੈ। ਕਈ ਦਿਨਾਂ ਬਾਅਦ ਆਪ ਨੂੰ ਪਿਤਾ ਰਾਮ ਦਾਸ ਗੁਰੂ ਜੀ ਦੀ ਯਾਦ ਬਹੁਤ ਆਈ ਤੇ ਗੁਰੂ ਜੀ ਦਾ ਵਿਛੋੜਾ ਸਹਿ ਨ ਹੋਇਆ। ਚਿੱਠੀਆਂ ਵਿੱਚ ਵੈਰਾਗ ਵਿੱਚ ਆ ਕੇ ਇਸ ਤਰ੍ਹਾਂ ਲਿਖਿਆ ਜੋ ਗੁਰਬਾਣੀ ਸ਼ਬਦ ਹਜਾਰੇ ਵਿੱਚ ਸੁਭਾਇਮਾਨ ਹੈ।

**ਮਾਝ ਮਹਲਾ ੫ ਚਉਪਦੇ ਘਰ ੨**
**ਮੇਰਾ ਮਨ ਲੋਚੈ ਗੁਰ ਦਰਸਨ ਤਾਂਈ**
**ਬਿਲਪ ਕਰੈ ਚਾਤ੍ਰਿਕ ਕੀ ਨਿਆਂਈ**
**ਤ੍ਰਿਖਾ ਨ ਉਤਰੈ ਸ਼ਾਂਤ ਨ ਆਵੇ**
**ਬਿਨ ਦਰਸ਼ਨ ਸੰਤ ਪਿਆਰੇ ਜੀਓ।।**

ਇਸ ਤਰ੍ਹਾਂ ਗੁਰੂ ਦੇ ਪਿਆਰ ਵਿੱਚ ਭਿੱਜੇ ਸ਼ਬਦ ਪਿਤਾ ਗੁਰੂ ਰਾਮ ਦਾਸ ਜੀ ਨੇ ਪੜ੍ਹੇ ਤਾਂ ਹੁਕਮ ਕੀਤਾ ਕਿ ਵਾਪਿਸ ਆ ਜਾਓ।

1636 ਬਿਕ੍ਰਮੀ ਸੰਮਤ ਨੂੰ ਆਪ ਜੀ ਦੀ ਸ਼ਾਦੀ ਕਿਸ਼ਨ ਚੰਦ ਦੀ ਸਪੁੱਤਰੀ ਮਾਤਾ ਗੰਗਾ ਜੀ ਨਾਲ ਹੋਈ ਜੋ ਮਉ ਪਿੰਡ, ਤਹਿਸੀਲ ਫਿਲੌਰ, ਜ਼ਿਲ੍ਹਾ ਜਲੰਧਰ ਨਿਵਾਸੀ ਸਨ। ਇਕ ਸਤੰਬਰ 1581 ਈਸਵੀ ਨੂੰ ਆਪ ਜੀ ਗੁਰ ਗੱਦੀ ਤੇ ਸੁਭਾਇਮਾਨ ਹੋਏ। ਇਸੇ ਦਿਨ ਹੀ ਪਿਤਾ ਗੁਰੂ ਰਾਮ ਦਾਸ ਜੀ ਇਸ ਫਾਨੀ ਜਹਾਨ ਤਾਂਈ ਛੱਡ ਕੇ ਬ੍ਰਹਮਲੀਨ ਹੋ ਗਏ। ਗੁਰੂ ਰਾਮ ਦਾਸ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਗੁਰੂ ਅਰਜਨ ਦੇਵ ਜੀ ਨੇ ਗੋਇੰਦਵਾਲ ਦੀ ਸਮੁੱਚੀ ਜਮੀਨ ਜਾਇਦਾਦ, ਮਕਾਨ, ਸਾਰੀ ਆਮਦਨ ਆਪਣੇ ਦੋਨਾਂ ਵੱਡੇ ਭਾਈਆਂ ਦੇ ਨਾਮ ਲਗਵਾ ਦਿੱਤੀ ਤੇ ਆਪ ਗੁਰੂ ਕੇ ਚੱਕ (ਅੰਮ੍ਰਿਤਸਰ) ਆ ਗਏ। ਸਾਰਿਆਂ ਤੋਂ ਵੱਡਾ ਭਾਈ ਪ੍ਰਿਥੀ ਚੰਦ ਫਿਰ ਵੀ ਸੰਤੁਸ਼ਟ ਨਾ ਹੋਇਆ, ਉਹ ਗੁਰੂ ਅਰਜਨ ਦੇਵ ਜੀ ਨਾਲ ਈਰਖਾ ਕਰਨ ਲਗ ਪਿਆ। ਉਸ ਦਾ ਇਕੋ ਹੀ ਖਿਆਲ ਸੀ ਕਿ ਗੁਰਗੱਦੀ ਮੈਨੂੰ ਪ੍ਰਾਪਤ ਹੋਏ ਹਾਲਾਂਕਿ ਪ੍ਰਿਥੀ ਚੰਦ ਦੇ ਪੁੱਤਰ ਮੇਹਰਬਾਨ ਨੂੰ ਗੁਰੂ ਜੀ ਬਹੁਤ ਪਿਆਰ ਕਰਦੇ ਸਨ। ਤਾਂ ਵੀ ਪ੍ਰਿਥੀ ਚੰਦ ਗੁਰਾਂ ਨਾਲ ਟਾਕਰਾ ਲਾਉਣ ਤੋਂ ਬਾਜ ਨਹੀਂ ਸੀ ਆਉਂਦਾ। ਉਹ ਗੁਰੂ ਘਰ ਦਸਵੰਦ ਪਹੁੰਚਾਉਣ ਵਾਲੀਆਂ ਸਿੱਖ ਸੰਗਤਾਂ ਨੂੰ ਰੋਕਣ ਦੀ ਕੋਸ਼ਿਸ਼ ਹਮੇਸ਼ਾਂ ਹੀ ਕਰਦਾ ਰਹਿੰਦਾ ਸੀ। ਆਖਿਰ ਗੁਰੂ ਜੀ ਨੇ ਇੱਥੋਂ ਡੇਰਾ ਚੁੱਕ ਲਿਆ ਤੇ ਗੁਰੂ ਕੀ ਵਡਾਲੀ ਪੁੱਜ ਗਏ। ਗੁਰੂ ਦੀਆਂ ਸੰਗਤਾਂ ਇੱਥੇ ਵੀ ਹੁੰਮ ਹੁਮਾ ਕੇ ਗੁਰੂ ਦੇ ਦਰਸ਼ਨਾਂ ਲਈ ਆਉਣ ਲੱਗ ਪਈਆਂ।

ਇਕ ਵਾਰ ਗੁਰੂ ਜੀ ਦੇ ਅੱਗੇ ਕਿਸੇ ਬਹੁਤ ਹੀ ਸੁੰਦਰ ਬਸਤ੍ਰ ਤੇ ਮਾਇਆ ਮੱਥਾ ਟੇਕਿਆ। ਇਹ ਭੇਟਾ ਤਾਂਈ ਪ੍ਰਿਥੀ ਚੰਦ ਦੀ ਘਰਵਾਲੀ ਕਰਮੋਂ ਨੂੰ ਪਤਾ ਲੱਗਿਆ ਤੇ ਉਸਨੇ ਘਰੇ ਆ ਕੇ ਪ੍ਰਿਥੀ ਚੰਦ ਨੂੰ ਦੱਸਿਆ। ਪ੍ਰਿਥੀ ਚੰਦ ਨੇ ਕਿਹਾ ਕਰਮੋਂ ਤੂੰ ਚਿੰਤਾ ਨਾ ਕਰ, ਗੁਰੂ ਜੀ ਦੀ ਕਿਹੜੀ ਸੰਤਾਨ ਹੈ, ਇਹ ਸਭ ਕੁੱਝ ਆਪਣਾ ਹੀ ਹੈ ਤੇ ਗੁਰਗੱਦੀ ਵੀ ਅਗੋਂ ਆਪਣੇ ਹੀ ਘਰ ਆ ਜਾਣੀ ਹੈ। ਇਹ ਗੱਲ ਕਿਸੇ ਤਰ੍ਹਾਂ ਮਾਤਾ ਗੰਗਾ ਜੀ ਦੇ ਕੋਲ ਪਹੁੰਚ ਗਈ। ਬੇਸ਼ਕ ਮਾਤਾ ਗੰਗਾ ਜੀ ਗੁਰੂ ਕੇ ਮਹਲ ਸਨ, ਬਹੁਤ ਧੀਰਜ ਵਾਲੇ ਸੁਭਾਅ ਦੀ ਮਾਲਿਕਣ ਸੀ ਐਪਰ ਕਰਮੋਂ ਵਾਲੀ ਗੱਲ ਦਿਲ ਨੂੰ ਚੀਰ ਕੇ ਲੈ ਗਈ ਤੇ ਇਕ ਔਰਤ ਹੋਣ ਦੇ ਨਾਤੇ ਉਹਨਾਂ ਅੰਦਰ ਪੁੱਤਰ ਦੀ ਇੱਛਾ ਪਰਬਲ ਹੋ ਗਈ। ਉਹਨਾਂ ਸਮਾਂ ਵਿਚਾਰ ਕੇ ਗੁਰੂ ਜੀ ਦੇ ਪਾਸ ਜਾ ਕੇ ਹੱਥ ਬੰਨ ਕੇ ਜੋਦੜੀ ਕੀਤੀ, ਗੁਰੂ ਜੀ ਤੁਸੀਂ ਠੀਕ ਦੁਨੀਆਂ ਤਾਈਂ ਅਨੰਤ ਬਖਸ਼ਿਸ਼ਾਂ ਵੰਡਦੇ ਹੋ, ਮੇਰੀ ਸੱਖਣੀ ਝੋਲੀ ਵਿੱਚ ਵੀ ਖੈਰ ਪਾਓ, ਇੱਕ ਪੁੱਤਰ ਦੀ ਦਾਤ ਬਖਸ਼ੋ। ਗੁਰੂ ਜੀ ਨੇ ਸੁਣ ਕੇ ਮਾਤਾ ਗੰਗਾ ਜੀ ਨੂੰ ਕਿਹਾ ਕਿ ਪੁੱਤਰ ਮੈਂ ਨਹੀਂ ਦੇ ਸਕਦਾ, ਇਹ ਦਾਤ ਤੁਸੀਂ


Sri Satguru Jagjit Singh Ji eLibrary NamdhariElibrary@gmail.com

ਬਾਬਾ ਬੁੱਢਾ ਜੀ ਪਾਸੋਂ ਪ੍ਰਾਪਤ ਕਰੋ। ਇਹ ਫੁਰਮਾਣ ਸੁਣ ਕੇ ਮਾਤਾ ਗੰਗਾ ਜੀ ਛੱਤੀ ਪ੍ਰਕਾਰ ਦੇ ਭੋਜਨ ਤਿਆਰ ਕਰਵਾ ਕੇ ਇੱਕ ਦੋ ਦਾਸੀਆਂ ਨੂੰ ਸਾਥ ਲੈ ਕੇ ਰੱਥ ਉੱਤੇ ਬੈਠ ਕੇ ਬਾਬੇ ਬੁੱਢਾ ਸਾਹਿਬ ਜੀ ਵੱਲ ਚਲ ਪਏ। ਬਾਬਾ ਜੀ ਨੇ ਦੂਰੋਂ ਧੂੜ ਉਡਦੀ ਵੇਖ ਕੇ ਕਿਹਾ ਕਿ ਗੁਰੂ ਕਿਆਂ ਨੂੰ ਕਾਹਦੀਆਂ ਭਾਜੜਾਂ ਪੈ ਗਈਆਂ। ਮਾਤਾ ਗੰਗਾ ਜੀ ਬਾਬਾ ਜੀ ਨੂੰ ਨਮਸਕਾਰ ਕਰਕੇ ਅਰਜ ਕੀਤੀ, ਪੁੱਤਰ ਲਈ। ਬਾਬਾ ਜੀ ਨੇ ਜਵਾਬ ਦਿੱਤਾ ਕਿ ਗੰਗਾ ਜੀ ਪੁੱਤਰ ਤੈਨੂੰ ਗੁਰੂ ਜੀ ਆਪ ਦੇਣਗੇ ਉਹ ਵੱਡੇ ਨੇ। ਮਾਤਾ ਗੰਗਾ ਨਿਰਾਸ਼ ਹੋ ਕੇ ਵਾਪਿਸ ਆ ਗਈ ਤੇ ਗੁਰੂ ਜੀ ਪਾਸ ਜਾ ਕੇ ਸਾਰੀ ਗੱਲ ਦੱਸੀ। ਗੁਰੂ ਜੀ ਨੇ ਕਿਹਾ ਜਦੋਂ ਕੋਈ ਕਿਸੇ ਤੋਂ ਖੈਰ ਲੈਣੀ ਹੋਵੇ ਤਾਂ ਨੀਵੇਂ ਹੋ ਕੇ ਜਾਣਾ ਚਾਹੀਦਾ ਹੈ। ਹੱਥੀਂ ਚੱਕੀ ਪੀਸ ਕੇ ਮਿੱਠਾ ਪ੍ਰਸ਼ਾਦਾ ਤਿਆਰ ਕਰੋ, ਅਚਾਰ, ਗੰਡਾ ਤੇ ਲੱਸੀ ਦਾ ਕੁੱਜਾ ਸਿਰ ਤੇ ਰੱਖ ਕੇ ਪੈਦਲ ਜਾਓ ਤਾਂ ਬਾਬਾ ਜੀ ਜਰੂਰ ਕਿਰਪਾ ਕਰਨਗੇ।

ਇਸ ਤਰ੍ਹਾਂ ਹੀ ਕੀਤਾ ਮਾਤਾ ਜੀ ਨੇ ਤੇ ਬਾਬਾ ਬੁੱਢਾ ਸਾਹਿਬ ਨੇ ਦੂਰੋਂ ਵੇਖ ਕੇ ਹੀ ਮਾਤਾ ਜੀ ਨੂੰ ਕਿਹਾ ਲਿਆ ਮਾਤਾ ਗੰਗਾ ਪ੍ਰਸ਼ਾਦਾ ਕਾਫ਼ੀ ਭੁੱਖ ਲਗੀ ਹੈ। ਗੰਡੇ ਨੂੰ ਬਾਬਾ ਜੀ ਨੇ ਭੰਨਿਆਂ ਤੇ ਉਸ ਵਿੱਚੋਂ ਕੁੱਝ ਹਿੱਸਾ ਦੂਰ ਨਿਕਲਿਆ। ਬਾਬਾ ਜੀ ਨੇ ਕਿਹਾ ਗੰਗਾ ਤੇਰੇ ਅਜਿਹਾ ਸੂਰਮਾ ਪੁੱਤਰ ਪੈਦਾ ਹੋਵੇਗਾ। ਜਿਸ ਤਰ੍ਹਾਂ ਇਹ ਗੰਡਾ ਭੰਨਿਆ ਹੈ ਇੰਜ ਹੀ ਉਹ ਜ਼ਾਲਮਾਂ ਦੇ ਸਿਰ ਭੰਨੇਗਾ, ਜ਼ੁਲਮ ਦਾ ਨਾਸ਼ ਕਰੇਗਾ। ਇਹ ਵਰ ਲੈ ਕੇ ਖੁਸ਼ੀ ਖੁਸ਼ੀ ਮਾਤਾ ਜੀ ਵਾਪਿਸ ਘਰ ਪਹੁੰਚ ਗਏ।

ਹਾੜ ਵਦੀ 7 ਸੰਮਤ 1652 ਬਿਕ੍ਰਮੀ ਨੂੰ ਹਰਿਗੋਬਿੰਦ ਜੀ ਨੇ ਅਵਤਾਰ ਧਾਰਿਆ। ਇਹ ਖਬਰ ਸੁਣ ਕੇ ਪ੍ਰਿਥੀ ਚੰਦ ਦੀ ਪਤਨੀ ਕਰਮੋਂ ਨੂੰ ਬਹੁਤ ਦੁੱਖ ਹੋਇਆ। ਇਹਨੇ ਸੋਚਿਆ ਕਿਸੇ ਤਰੀਕੇ ਨਾਲ ਗੰਗਾ ਮਾਤਾ ਜੀ ਦੇ ਪੁੱਤਰ ਨੂੰ ਮਰਵਾਇਆ ਜਾਏ। ਇੱਕ ਬੱਚੇ ਖਿਡਾਉਣ ਵਾਲੀ ਦਾਈ ਪਾਸੋਂ ਸਾਹਿਬਜ਼ਾਦੇ ਨੂੰ ਜ਼ਹਿਰ ਦੁਆਉਣ ਦਾ ਯਤਨ ਕੀਤਾ। ਕਿਸੇ ਸਪੇਰੇ ਕੋਲੋਂ ਸੱਪ ਲੜਾਉਣ ਦੀ ਵੀ ਕੋਸ਼ਿਸ਼ ਕੀਤੀ। ਪਰ ਜਿਸ ਨੂੰ ਅਕਾਲ ਪੁਰਖ ਰੱਖੇ ਉਸਨੂੰ ਕੌਣ ਮਾਰ ਸਕਦਾ ਹੈ।

ਪ੍ਰਿਥੀ ਚੰਦ ਗੁਰਗੱਦੀ ਖਾਤਿਰ ਦਿੱਲੀ ਦੇ ਅਕਬਰ ਬਾਦਸ਼ਾਹ ਦੇ ਵੀ ਪਾਸ ਗਿਆ। ਵੱਡਾ ਪੁੱਤਰ ਹੋਣ ਦੇ ਸਦਕਾ ਆਖਿਆ ਮੈਨੂੰ ਗੁਰਗੱਦੀ ਦੁਆਈ ਜਾਏ। ਅਕਬਰ ਬਾਦਸ਼ਾਹ ਨੇ ਸਾਰੀ ਗੱਲਬਾਤ ਸੁਣ ਕੇ ਵਿਚਾਰ ਕਰਨ ਤੋਂ ਬਾਅਦ ਇਹ ਫੈਸਲਾ ਕੀਤਾ ਕਿ ਹਕੂਮਤ ਕਿਸੇ ਨੂੰ ਗੁਰੂ ਨਹੀਂ ਬਣਾ ਸਕਦੀ। ਬਾਦਸ਼ਾਹੀ ਤੇ ਪਾਤਸ਼ਾਹੀ ਦਾ ਬਹੁਤ ਫ਼ਰਕ ਹੁੰਦਾ ਹੈ। ਗੁਰੂ ਦੀ ਘਾਲਣਾ ਬਹੁਤ ਵੱਡੀ ਘਾਲਣਾ ਹੈ। ਰੂਹਾਨੀ ਸ਼ਕਤੀ ਦਾ ਤੇ ਆਮ ਸ਼ਕਤੀ ਤਾ ਬਹੁਤ ਅੰਤਰ ਹੁੰਦਾ ਹੈ, ਇੱਥੋਂ ਤਕ ਕਹਿ ਦਿੱਤਾ ਕਿ ਇਹ ਮੇਰੇ ਵੱਸ ਨਹੀਂ ਜੀ। ਪ੍ਰਿਥੀ ਚੰਦ ਦੀ ਅਰਜੀ ਖ਼ਾਰਜ ਕਰ ਦਿੱਤੀ। ਜਦੋਂ ਹਰ ਪਾਸਿਓਂ ਨਿਸ਼ਫਲ ਰਿਹਾ, ਗੁਰੂ ਦੀ ਬਰਾਬਰੀ ਨਾ ਕਰ ਸਕਿਆ ਤਾਂ ਮੂੰਹ ਦੀ ਖਾ ਕੇ ਬਹਿ ਗਿਆ।

ਗੁਰੂ ਜੀ ਨੇ ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਭਾਈ ਮਨਸੁਖ ਪਾਸੋਂ ਅਤੇ ਦੂਸਰੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ ਭਾਈ ਪੈੜੇ ਸੋਖੇ ਪਾਸੋਂ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ ਉਹਨਾਂ ਦੇ ਸਪੁੱਤਰ ਸ੍ਰੀ ਮੋਹਨ ਜੀ ਪਾਸੋਂ ਅਤੇ ਚੌਥੇ ਗੁਰੂ ਰਾਮ ਦਾਸ ਪਿਤਾ ਜੀ ਦੀ ਬਾਣੀ ਘਰ ਵਿੱਚੋਂ ਇਕੱਠੀ ਕੀਤੀ। ਹੋਰ ਪੰਦਰਾਂ ਭਗਤਾਂ ਦੀ ਬਾਣੀ, ਚਾਰ ਗੁਰੂ ਸਾਹਿਬਾਨਾਂ ਦੀ ਅਤੇ ਗਿਆਰਾਂ ਭੱਟਾਂ ਦੀ ਬਾਣੀਆਂ ਦੇ ਸੰਗ੍ਰਹਿ ਨੂੰ ਵੱਡੇ ਅਕਾਰ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਰਚਨ ਦਾ ਵਿਚਾਰ ਕੀਤਾ। ਇਸ ਦੀ ਕਲਮੀ ਸੇਵਾ ਦਾ ਸੁਭਾਗ ਭਾਈ ਗੁਰਦਾਸ ਜੀ ਜਿਹੜੇ ਗੁਰੂ ਜੀ ਦੇ ਮਾਮਾ ਜੀ ਸਨ, ਤੀਸਰੇ ਗੁਰੂ ਅਮਰਦਾਸ ਜੀ ਦੇ ਭਤੀਜੇ ਸਨ, ਨੂੰ ਪ੍ਰਾਪਤ ਹੋਇਆ। ਸ੍ਰੀ ਹਰਿਮੰਦਰ ਸਾਹਿਬ ਦੀ ਪ੍ਰਕਰਮਾ ਵਿੱਚ 1602 ਈਸਵੀ ਤੋਂ 1604 ਈਸਵੀ ਤੱਕ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਹੋਈ। 1 ਸਤੰਬਰ 1604 ਈਸਵੀ ਨੂੰ ਬੜੀ ਸ਼ਰਧਾ ਤੇ ਸਤਕਾਰੀ ਭਾਵਨਾ ਨਾਲ ਆਦਿ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਥਮ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਖੇ ਕਰਨ ਦੀ ਆਗਿਆ ਗੁਰੂ ਜੀ ਨੇ ਬਾਬਾ ਬੁੱਢਾ ਸਾਹਿਬ ਜੀ ਨੂੰ ਦਿੱਤੀ। ਪਹਿਲਾ ਮਹਾਂਵਾਕ ਇਹ ਲਿਆ ਸੀ–

**ਸੰਤਾਂ ਕੇ ਕਾਰਜ ਆਪ ਖਲੋਆ**
**ਹਰਿ ਕਮ ਕਰਾਵਣ ਆਇਆ ਰਾਮ।**

ਇਸ ਤਰ੍ਹਾਂ ਬਾਬਾ ਬੁੱਢਾ ਸਾਹਿਬ ਜੀ ਪਹਿਲੇ ਗ੍ਰੰਥੀ ਥਾਪੇ ਗਏ। ਆਪ ਜੀ ਨੇ ਗੁਰਬਾਣੀ ਆਦਿ ਗੁਰੂ ਗ੍ਰੰਥ ਸਾਹਿਬ ਵਿੱਚ 2216 ਸ਼ਬਦ 30 ਰਾਗਾਂ ਵਿੱਚ ਰਚੇ। ਸੁਖਮਨੀ ਸਾਹਿਬ, ਬਾਰਾਂ ਮਾਂਹ ਮਾਝ, ਥਿਤੀ, ਬਾਵਨ ਅਖਰੀ, ਗਾਥਾ, ਫੁਨਹੇ, ਚੌ ਬੋਲੇ, ਪਹਿਰੇ, ਸੋਹਲੇ, ਸਲੋਕ, ਸਹਸ ਕ੍ਰਿਤੀ ਤੇ ਵਾਰਾਂ ਦੇ ਸਲੋਕ, ਵਾਰਾਂ ਤੇ ਵਧੀਕ, ਸੁਸ਼ੋਬਤ ਹਨ। ਇਹ ਗੁਰੂ ਗ੍ਰੰਥ ਸਾਹਿਬ ਦੀ ਬੀੜ ਕਰਤਾਰਪੁਰ ਧੀਰ ਮਲੀਏ ਸੋਢੀਆਂ ਪਾਸ ਹੈ। ਇਸ ਦਾ ਇੱਕ ਉਤਾਰਾ ਭਾਈ ਭੰਨੋ ਮਾਂਗਟ ਨਿਵਾਸੀ ਨੇ ਕੀਤਾ ਸੀ। ਇਸ ਵਿੱਚ ਉਸਨੇ ਆਪਣੀ ਮਰਜੀ ਅਧੀਨ ਕੁੱਝ ਬਾਣੀ ਵਾਧੂ ਪਾ ਦਿੱਤੀ। ਗੁਰੂ ਜੀ ਨੇ ਇਸ ਬੀੜ ਨੂੰ ਪ੍ਰਵਾਨ ਨਾ ਕੀਤਾ। ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਆਪ ਜੀ ਨੂੰ ਦੋਹਿਤਾ ਬਾਣੀ ਦਾ ਬੋਹਿਥਾ ਦਾ ਵਰ ਦਿੱਤਾ ਸੀ। ਉਹ ਪੂਰਾ ਸਿੱਧ ਹੋ ਗਿਆ। ਗੁਰੂ


Sri Satguru Jagjit Singh Ji eLibrary NamdhariElibrary@gmail.com

ਅਰਜਨ ਦੇਵ ਜੀ ਨੇ ਆਦਿ ਗੁਰੂ ਗ੍ਰੰਥ ਸਾਹਿਬ ਰਚ ਕੇ ਬਹੁਤ ਵੱਡੀ ਮਿਸਾਲ ਕਾਇਮ ਕੀਤੀ ਹੈ।

ਗੁਰਗੱਦੀ ਦੀ ਜੁੰਮੇਵਾਰੀ ਨੂੰ ਸੰਭਾਲਦਿਆਂ ਹੋਇਆਂ ਗੁਰੂ ਜੀ ਨੇ ਸਾਂਝੇ ਉਸਾਰੂ ਕੰਮਾਂ ਨੂੰ ਸੰਪੂਰਨ ਕੀਤਾ। ਤਰਨ ਤਾਰਨ, ਕਰਤਾਰਪੁਰ ਨਗਰ ਵਸਾਏ। ਸ੍ਰੀ ਅੰਮ੍ਰਿਤਸਰ ਵਿਖੇ ਸੰਤੋਖਸਰ, ਤਰਨ ਤਾਰਨ ਵਿਖੇ ਸਰੋਵਰ, ਛੇਹਰਟੇ ਵਿਖੇ ਖੂਹ ਜਿਸ ਵਿੱਚ ਛੇ ਹਰਟ ਚਲਦੇ ਨੇ, ਛੇ ਸੋਣਾ ਵਾਲਾ ਖੂਹ ਅਤੇ ਲਹੌਰ ਵਿਖੇ ਬਾਉਲੀ ਆਦਿ ਸ਼ੁੱਭ ਕਾਰਜ ਕੀਤੇ।

ਤਰਨ ਤਾਰਨ ਦੇ ਤਾਲ ਦੀ ਸੇਵਾ ਵਿੱਚ ਭਿੱਖੇ ਭੱਟ ਦੇ ਸਮੁੱਚੇ ਪਰਿਵਾਰ ਨੇ ਪੂਰੀ ਸ਼ਰਧਾ ਭਾਵਨਾ ਸਦਕਾ ਹਿੱਸਾ ਪਾਇਆ। ਇਹ ਸੁਲਤਾਨਪੁਰ ਜ਼ਿਲ੍ਹਾ ਕਪੂਰਥਲਾ ਦੇ ਨਿਵਾਸੀ ਸਨ।

1643 ਬਿਕ੍ਰਮੀ ਨੂੰ ਅੰਮ੍ਰਿਤਸਰ ਦਾ ਸਰੋਵਰ ਪੱਕਾ ਕੀਤਾ। 1645 ਬਿਕ੍ਰਮੀ ਨੂੰ ਸੰਤੋਖਸਰ ਮੁਕੰਮਲ ਕੀਤਾ। 1645 ਬਿਕ੍ਰਮੀ ਨੂੰ ਸਾਈਂ ਮੀਆਂ ਮੀਰ ਜੀ ਪਾਸੋਂ ਹਰਿਮੰਦਰ ਸਾਹਿਬ ਦੀ ਨੀਂਹ ਰਖਵਾਈ। 1647 ਬਿਕ੍ਰਮੀ ਨੂੰ ਤਰਨ ਤਾਰਨ ਦੇ ਤਾਲ ਦੀ ਸੇਵਾ ਕਰਾਈ। 1651 ਬਿਕ੍ਰਮੀ ਨੂੰ ਕਰਤਾਰਪੁਰ ਨਗਰ ਵਸਾਇਆ। 1653 ਬਿਕ੍ਰਮੀ ਨੂੰ ਤਰਨ ਤਾਰਨ ਸ਼ਹਿਰ ਵਸਾਇਆ। 1654 ਬਿਕ੍ਰਮੀ ਨੂੰ ਛਿਹਰਟਾ ਸਾਹਿਬ ਨਗਰ ਵਸਾਇਆ। 1656 ਬਿਕ੍ਰਮੀ ਨੂੰ ਬਾਉਲੀ ਸਾਹਿਬ ਲਹੌਰ ਵਸਾਇਆ। 1659 ਤੋਂ 1660 ਬਿਕ੍ਰਮੀ ਨੂੰ ਰਾਮਸਰ ਅੰਮ੍ਰਿਤਸਰ ਵਸਾਇਆ। (ਗੁਰੂ ਕਾ ਬਾਗ, ਜ਼ਿਲ੍ਹਾ ਅੰਮ੍ਰਿਤਸਰ)

ਸ੍ਰੀ ਹਰਿਗੋਬਿੰਦ ਜੀ ਦੇ ਅਵਤਾਰ ਧਾਰਨ ਦੀ ਖੁਸ਼ੀ ਵਿੱਚ ਸੰਮਤ 1654 ਬਿਕ੍ਰਮੀ ਨੂੰ ਦਰਿਆ ਬਿਆਸ ਕੰਢੇ ਜ਼ਿਲ੍ਹਾ ਗੁਰਦਾਸਪੁਰ ਤਹਿਸੀਲ ਬਟਾਲਾ ਵਿਖੇ ਹਰਿਗੋਬਿੰਦਪੁਰਾ ਨਗਰ ਵਸਾਇਆ।

ਗੁਰੂ ਜੀ ਦੇ ਵੱਧਦੇ ਪ੍ਰਤਾਪ ਅਤੇ ਦਿਨ ਦੁਗਣੀ ਰਾਤ ਚੌਗਣੀ ਸਿੱਖੀ ਦੀ ਮਹਿਮਾ ਨੂੰ ਸਮੇਂ ਦੀ ਮੁਗਲ ਸਰਕਾਰ ਜਹਾਂਗੀਰ ਬਾਦਸ਼ਾਹ ਬਰਦਾਸ਼ਤ ਨਾ ਕਰ ਸਕਿਆ। ਸਤਿਗੁਰਾਂ ਨਾਲ ਬਹੁਤ ਈਰਖਾ ਰੱਖਣ ਲਗ ਪਿਆ। ਦੂਸਰਾ ਇਹ ਕਿ ਜਹਾਂਗੀਰ ਦਾ ਪੁੱਤਰ ਖੁਸਰੋ ਮਿਰਜਾ ਜਹਾਂਗੀਰ ਨਾਲ ਬਗਾਵਤ ਕਰਕੇ ਸਤਿਗੁਰਾਂ ਦੀ ਸ਼ਰਨ ਵਿੱਚ ਆ ਗਿਆ। ਗੁਰੂ ਜੀ ਨੇ ਖੁਸਰੋ ਤਾਂਈ ਅਸ਼ੀਰਵਾਦ ਦਿੱਤਾ, ਕਾਫੀ ਮਾਣ ਸਤਿਕਾਰ ਦਿੱਤਾ। ਇਸ ਗੱਲ ਦਾ ਵੀ ਜਹਾਂਗੀਰ ਨੇ ਵਿਰੋਧ ਪ੍ਰਗਟ ਕੀਤਾ। ਚੰਦੂ ਜੋ ਜਹਾਂਗੀਰ ਦਾ ਮਾਲੀ ਅਹੁਦੇਦਾਰ ਸੀ ਉਹਨੇ ਅਪਣੀ ਧੀ ਦਾ ਰਿਸ਼ਤਾ ਗੁਰੂ ਜੀ ਦੇ ਸਾਹਿਬਜ਼ਾਦੇ ਹਰਿਗੋਬਿੰਦ ਜੀ ਨਾਲ ਪੱਕਾ ਕੀਤਾ। ਚੰਦੂ ਨੇ ਅਪਣੀ ਧੀ ਦੇ ਰਿਸ਼ਤੇ ਹੋਏ ਤੋਂ ਕਾਫੀ ਦਿਨ ਬਾਅਦ ਪਰੋਹਤ ਨੂੰ ਬਹੁਤ ਕੋਝੀ ਗੱਲ ਕੀਤੀ, ਕਿਹਾ ਕਿ ਚੁਬਾਰੇ ਵਾਲੀ ਇੱਟ ਮੋਰੀ ਨੂੰ ਲਗਾ ਦਿੱਤੀ। ਇਹ ਗੱਲ ਬੜੀ ਤੇਜੀ ਨਾਲ ਫੈਲ ਗਈ ਅਤੇ ਗੁਰੂ ਘਰ ਦੀਆਂ ਸੰਗਤਾਂ ਨੂੰ ਪਤਾ ਲਗਿਆ। ਸੰਗਤ ਨੇ ਕਿਹਾ ਕਿ ਚੰਦੂ ਨੇ ਗੁਰੂ ਜੀ ਦੀ ਤੋਹੀਨ ਕੀਤੀ ਹੈ। ਇਹ ਰਿਸ਼ਤਾ ਨਹੀਂ ਲੈਣਾ। ਸਾਰੀ ਸੰਗਤ ਇਕੱਠੀ ਹੋ ਕੇ ਗੁਰੂ ਘਰ ਗੁਰੂ ਜੀ ਦੇ ਪਾਸ ਗਈ ਤੇ ਗੁਰੂ ਜੀ ਨੂੰ ਕਹਿਣ ਲੱਗੇ ਆਪਾਂ ਚੰਦੂ ਦੀ ਧੀ ਦਾ ਰਿਸ਼ਤਾ ਨਹੀਂ ਲੈਣਾ। ਉਹਨਾਂ ਨੂੰ ਦੱਸਿਆ ਕਿ ਚੰਦੂ ਨੇ ਆਪਦੀ ਤੌਹੀਨ ਕੀਤੀ ਹੈ। ਗੁਰੂ ਜੀ ਨੇ ਨਿਮਰਤਾ ਨਾਲ ਕਿਹਾ ਕਿ ਇੰਜ ਨਾ ਕਰੀਏ, ਧੀ ਦਾ ਰਿਸ਼ਤਾ ਛੱਡਣਾ ਠੀਕ ਨਹੀਂ। ਐਪਰ ਸਿੱਖ ਸੰਗਤਾਂ ਨੇ ਆਖਿਆ ਜਾਂ ਸਾਨੂੰ ਰੱਖ ਲਓ ਜਾਂ ਰਿਸ਼ਤਾ ਰੱਖ ਲਓ ਤਾਂ ਗੁਰੂ ਜੀ ਨੇ ਸੰਗਤ ਦਾ ਫੈਸਲਾ ਮਨਜੂਰ ਕਰ ਲਿਆ। ਰਿਸ਼ਤੇ ਵੱਲੋਂ ਚੰਦੂ ਨੂੰ ਜਵਾਬ ਘੱਲ ਦਿੱਤਾ। ਇਹ ਸੁਣ ਕੇ ਚੰਦੂ ਨੂੰ ਹੋਰ ਵੀ ਤਕਲੀਫ਼ ਹੋਈ ਤੇ ਉਸ ਨੇ ਬਦਲੇ ਦੀ ਭਾਵਨਾ ਕਰਕੇ ਬਾਦਸ਼ਾਹ ਜਹਾਂਗੀਰ ਪਾਸ ਜਾ ਕੇ ਇਹ ਸਾਰੀ ਗੱਲ ਦੱਸੀ। ਜਹਾਂਗੀਰ ਤਾਂ ਪਹਿਲਾਂ ਹੀ ਗੁਰੂ ਜੀ ਨਾਲ ਬੜੀ ਈਰਖਾ ਵਿਰੋਧ ਰੱਖਦਾ ਸੀ। ਚੰਦੂ ਨੇ ਮੱਚਦੀ ਉੱਤੇ ਤੇਲ ਦਾ ਕੰਮ ਹੋਰ ਕਰ ਦਿੱਤਾ। ਇਹ ਦੋ ਕਾਰਨ ਬਣ ਗਏ ਇਕ ਖੁਸਰੋ ਵਾਲਾ ਦੂਜਾ ਇਹ ਰਿਸ਼ਤੇ ਵਾਲਾ। ਗੁਰਾਂ ਨੂੰ ਬੰਦੀ ਬਣਾ ਕੇ ਲਹੌਰ ਲਿਆਂਦਾ ਗਿਆ। ਬਹੁਤ ਤਸੀਹੇ ਦਿੱਤੇ, ਸੋਲਾਂ ਪਹਿਰ ਤੱਤੀ ਤੱਵੀ ਤੇ ਬਿਠਾਇਆ, ਉੱਪਰ ਤੱਤੀ ਰੇਤਾ ਵੀ ਪੁਆਈ। ਗੁਰੂ ਦਾ ਪਿਆਰਾ ਸਾਈਂ ਮੀਆਂ ਮੀਰ ਇਹ ਜ਼ੁਲਮ ਹੁੰਦਾ ਵੇਖ ਕੇ ਸਹਾਰ ਨਾ ਸੱਕਿਆ ਤੇ ਕਿਹਾ ਕਿ ਗੁਰੂ ਜੀ ਕਹੋ ਤਾਂ ਮੈਂ ਦਿੱਲੀ ਤੇ ਲਹੌਰ ਦੀ ਇੱਟ ਖੜਕਾ ਦਿਆਂ। ਗੁਰਾਂ ਨੇ ਕਿਹਾ ਨਹੀਂ ਸਾਈਂ, ਗੁਰੂ ਦਾ ਭਾਣਾ ਮੰਨਣਾ ਹੈ। ਕਰਾਮਾਤ ਕਹਿਰ ਦਾ ਨਾਂ ਹੈ ਤੇ ਫੁਰਮਾਇਆ:-

**ਤੇਰਾ ਕੀਆ ਮੀਠਾ ਲਾਗੈ**
**ਹਰਿ ਨਾਮ ਪਦਾਰਥ ਨਾਨਕ ਮਾਂਗੈ।।**

ਗੁਰੂ ਜੀ ਨੇ ਕਿਹਾ ਸਾਡੀ ਇਸ਼ਨਾਨ ਕਰਨ ਦੀ ਇੱਛਾ ਹੈ। ਸਿੱਖਾਂ ਤਾਈਂ ਪੰਜ ਪੈਸੇ ਤੇ ਨਾਰੀਅਲ ਦੇ ਕੇ ਗੁਰਗੱਦੀ 'ਤੇ ਸ੍ਰੀ ਹਰਿਗੋਬਿੰਦ ਸਾਹਿਬ ਲਈ ਇਸ਼ਾਰਾ ਕੀਤਾ ਤੇ ਆਪ ਰਾਵੀ ਵਿੱਚ ਚੁੱਭਾ ਮਾਰ ਕੇ ਬ੍ਰਹਮਲੀਨ ਹੋ ਗਏ।

ਪਿੰਡ ਤੇ ਡਾਕ: ਕਰੀਵਾਲਾ,
ਜ਼ਿਲ੍ਹਾ: ਸਿਰਸਾ (ਹਰਿਆਣਾ)
ਸੰਪਰਕ: 94167-27810


Sri Satguru Jagjit Singh Ji eLibrary NamdhariElibrary@gmail.com

ਕੁਦਰਤ ਅਤੇ ਮਨੁੱਖ ਵਿਚਲੇ
ਰਿਸ਼ਤੇ ਦੀ ਪੀਢੀ ਗੰਢ

# ਪੱਤੇ ਪੱਤੇ ਲਿਖੀ ਇਬਾਰਤ

## (ਸਚਿੱਤਰ ਕਾਵਿ -ਪੁਸਤਕ)

**-ਸਰਬਜੀਤ ਕੌਰ ਜੱਸ**

ਗੁਰਭਜਨ ਗਿੱਲ ਤੇ ਫੋਟੋ ਕਲਾਕਾਰ ਤੇਜਪ੍ਰਤਾਪ ਸਿੰਘ ਸੰਧੂ ਜੀ ਦੀ ਸਾਂਝੀ ਕਾਵਿ-ਕ੍ਰਿਤ 'ਪੱਤੇ-ਪੱਤੇ ਲਿਖੀ ਇਬਾਰਤ' ਕੁਦਰਤ ਤੇ ਮਨੁੱਖ ਵਿਚਲੇ ਟੁੱਟ ਰਹੇ ਰਿਸ਼ਤੇ ਨੂੰ ਮਾਰੀ ਪੀਢੀ ਗੰਢ ਵਰਗੀ ਸਚਿੱਤਰ ਕਾਵਿ ਪੁਸਤਕ ਹੈ।

ਕੁਦਰਤ ਬਿਨਾਂ ਮਨੁੱਖ ਬੰਦਾ ਨਹੀਂ ਹੁੰਦਾ, ਰੋਬੋਟ ਹੁੰਦਾ ਹੈ। ਚੌਰਾਸੀ ਲੱਖ ਜੂਨਾਂ ਅਸੀਂ ਸੁਣੀਆਂ ਹੋਈਆਂ ਹਨ। ਉਸ ਤੋਂ ਅਗਲੀ ਜੂਨ ਦੀ ਕਲਪਨਾ ਸਾਡੇ ਪੁਰਖਿਆਂ ਨੇ ਨਹੀਂ ਕੀਤੀ ਸੀ। ਇਹ ਅਗਲੀ ਜੂਨ ਰੋਬੋਟ ਦੀ ਜੂਨ ਹੈ, ਜਿਸ ਵਿੱਚ ਬੰਦਾ ਮਰ ਕੇ ਨਹੀਂ ਪੈਂਦਾ, ਜਿਉਂਦੇ-ਜੀਅ ਪੈ ਜਾਂਦਾ ਹੈ। ਅਸੀਂ ਸਾਰੇ ਇਸ ਜੂਨ 'ਚ ਪਏ ਮਸ਼ੀਨੀ ਮਨੁੱਖ ਹਾਂ।

ਇਹ ਸਭ ਮੈਨੂੰ ਉਸ ਵਕਤ ਅਨੁਭਵ ਹੋਇਆ ਜਦੋਂ ਮੈਂ 'ਪੱਤੇ-ਪੱਤੇ ਲਿਖੀ ਇਬਾਰਤ' ਪੁਸਤਕ ਵਿੱਚੋਂ ਦੀ ਗੁਜਰੀ। ਅਸਲ ਵਿੱਚ ਪੁਸਤਕ ਵਿੱਚੋਂ ਦੀ ਨਹੀਂ ਕਿਸੇ ਖ਼ੂਬਸੂਰਤ ਬਾਗ਼ ਵਿਚੋਂ ਦੀ ਲੰਘੀ । ਕਿਤੇ ਗੁਲਾਨਾਰੀ ਫੁੱਲ ਮਹਿਕ ਰਹੇ .. ਕਿਤੇ ਮੁਰਝਾਇਆ ਗੁਲਾਬ ਪੰਜਾਬ ਦੇ ਵਾਸੀ ਹੋਣ ਦਾ ਸੰਤਾਪ ਹੰਢਾਅ ਰਿਹਾ .... ਕਿਤੇ ਹਰਾ-ਕਚੂਰ ਪੱਤਾ ਆਪਣੀ ਤਲੀ 'ਤੇ ਚਾਨਣ ਦੀ ਮਹਿੰਦੀ ਸਜਾਈ ਬੈਠਾ.... ਕਿਤੇ ਖਿੜਨ ਲਈ ਬੇਤਾਬ ਹੋਈ ਫੁੱਲ ਦੀ ਡੋਡੀ ਮਨੁੱਖਤਾ ਲਈ ਰਹਿਮਤ ਦਾ ਉਪਹਾਰ ਲਈ ਖੜ੍ਹੀ ਹੈ ... ਕੋਈ-ਕੋਈ ਪੱਤਾ ਥਲਾਂ 'ਚ ਸੜਦੀ ਸੱਸੀ ਦੇ ਮਲੂਕੜੇ ਮੁੱਖੜੇ ਦਾ ਭੁਲੇਖਾ ਪਾ ਰਿਹੈ .... ਤਰੇਲ ਬੂੰਦਾਂ ਦੀ ਚਿੱਤਰਕਾਰੀ ਪਿਕਾਸੋ ਯਾਦ ਕਰਵਾ ਰਹੀ ....।

ਅਨੰਤ ਸ਼ਬਦਾਂ ਦੇ ਭੰਡਾਰਾਂ ਵਾਲੀਆਂ ਕਿਤਾਬਾਂ ਛਪਦੀਆਂ ਨੇ। ਕੋਈ-ਕੋਈ ਕਿਤਾਬ ਮੌਨ ਭਾਸ਼ਾ ਵਿੱਚ ਵੀ ਛਪਦੀ ਹੈ। ਅਜਿਹੀ ਹੀ ਕਿਤਾਬ ਹੈ, ਪੱਤੇ ਪੱਤੇ ਲਿਖੀ ਇਬਾਰਤ। ਤੇਜ ਪਰਤਾਪ ਸਿੰਘ ਸੰਧੂ ਜੀ ਨੇ ਆਪਣੀ ਫ਼ੋਟੋਗ੍ਰਾਫੀ ਰਾਹੀਂ ਪੱਤਿਆਂ ਅੰਦਰਲੇ ਅਦਿੱਖ ਤੇ ਅਦਭੁਤ ਰੂਪਾਂ ਨੂੰ ਪ੍ਰਕਾਸ਼ਮਾਨ ਕੀਤਾ ਹੈ। ਮੇਰੇ ਵਰਗੇ ਜਿਹੜੇ ਨੰਗੀ ਅੱਖ ਨਾਲ ਪੱਤਿਆਂ ਦੀਆਂ ਕਿਤਾਬਾਂ ਨਹੀਂ ਪੜ੍ਹ ਸਕਦੇ, ਉਹਨਾਂ ਨੂੰ ਆਪਣੇ ਕੈਮਰੇ ਦੇ ਲੈਨਜ਼ ਰਾਹੀਂ ਅੱਖਰ ਵੱਡੇ ਕਰਕੇ ਪੜ੍ਹਾਏ ਹਨ।




ਗੁਰਭਜਨ ਗਿੱਲ ਨੇ ਮੂਕ ਪੱਤਿਆਂ ਨੂੰ ਜ਼ੁਬਾਨ ਲਾ ਦਿੱਤੀ ਹੈ। ਉਹਨਾਂ ਨੂੰ ਜੀਵਨ-ਆਧਾਰ ਬਣਾ ਕੇ ਪੇਸ਼ ਕਰਨਾ ਕਿਸੇ ਕਰਾਮਾਤ ਵਾਂਗ ਹੈ। ਉਹਨਾਂ ਨੇ ਕਾਵਿ-ਸਤਰਾਂ ਪੱਤੇ ਉੱਪਰ ਨਹੀਂ ਲਿਖੀਆਂ, ਖ਼ੁਦ ਨੂੰ ਪੱਤੇ 'ਚ ਵਟਾ ਕੇ ਸਿਰਜਣਾ ਕੀਤੀ ਹੈ, ਤਾਂ ਹੀ ਤਾਂ ਉਹ ਲਿਖਣ ਦੇ ਕਾਬਲ ਹੋਏ ਨੇ :-

ਮੋਹ ਸੱਖਣੇ ਮਨ, ਟੁੱਟ ਕੇ ਟਾਹਣੀਓਂ,
ਸੁੱਕਦੇ-ਸੁੱਕਦੇ ਸੁੱਕ ਜਾਂਦੇ ਨੇ।
ਸੋਹਣੇ ਦਿੱਸਦੇ ਹਰੀਅਲ ਤੋਤੇ,
ਸਾਂਝ ਭਰੱਪਣ ਟੁੱਕ ਜਾਂਦੇ ਨੇ।
ਲਗਰ ਝੂਮਦੀ,
ਜਦ ਵੀ ਬਹੁਤੀ ਤੇਜ਼ ਹਵਾ ਸੰਗ ਆਢਾ ਲਾਵੇ,
ਜਨਮ ਜਾਤ ਦੇ ਰਿਸ਼ਤੇ ਪਹਿਲਾਂ,


Sri Satguru Jagjit Singh Ji eLibrary NamdhariElibrary@gmail.com

ਟੁੱਟਦੇ, ਮਗਰੋਂ ਮੁੱਕ ਜਾਂਦੇ ਨੇ ।

ਅਸਲ ਵਿਚ ਮਨੁੱਖ ਵੀ ਧਰਤੀ 'ਤੇ ਉੱਗਿਆ ਇੱਕ ਪੌਦਾ ਹੀ ਹੈ। ਮਾਂ ਮਾਲੀ ਵਾਂਗ ਪਾਲਦੀ ਹੈ। ਕੁੱਖ ਦੀਆਂ ਜੜ੍ਹਾਂ ਬਖਸ਼ਦੀ ਹੈ। ਉਹ ਵਧਦਾ-ਫੁੱਲਦਾ ਹੈ। ਕਦੇ-ਕਦੇ ਮਹਿਕਦਾ ਵੀ ਹੈ ਤੇ ਆਖ਼ਿਰ ਸੁੱਕ ਜਾਂਦਾ ਹੈ। ਉਹ ਧਰਤੀ 'ਚ ਮਿਲਦਾ ਹੈ, ਫਿਰ ਉੱਗਦਾ ਹੈ, ਕਿਸੇ ਹੋਰ ਰੂਪ ਵਿੱਚ। ਧਰਤੀ ਦੇ ਗੇੜਿਆਂ ਵਾਂਗ ਨਿਰੰਤਰ ਸਫਰ 'ਚ ਰਹਿੰਦਾ ਹੈ। ਜਰੂਰ ਕਿਸੇ ਪੱਤੇ ਦੇ ਸਾਹਾਂ ਵਿੱਚ ਵੀ ਧੜਕਦਾ ਹੋਵੇਗਾ ਕੋਈ ਮਨੁੱਖ ! ਇਸੇ ਲਈ ਤਾਂ ਰੁੱਖ ਤੇ ਮਨੁੱਖ ਦੇ ਨਾਂ ਜੁੜਵੇਂ ਹਨ। ਮੁਹਾਂਦਰੇ ਵੀ ਮਿਲਦੇ ਹਨ। ਬੱਸ ਰੁੱਖ ਤੇ ਮਨੁੱਖ ਦੇ ਮਿਲਦੇ ਮੁਹਾਂਦਰਿਆਂ ਦੀ ਬਾਤ ਕੋਈ-ਕੋਈ ਪਾਉਂਦਾ ਹੈ। ਇਹੀ ਬਾਤ ਪਾਈ ਹੈ 'ਪੱਤੇ ਪੱਤੇ ਲਿਖੀ ਇਬਾਰਤ' ਨੇ। ਕਿਤਾਬ ਪੜ੍ਹਦਿਆਂ ਹਰ ਮਨੁੱਖ ਦਾ ਚਿਹਰਾ ਪੱਤੇ ਵਾਂਗ ਜਾਪਣ ਲੱਗਦਾ ਹੈ। ਫੁੱਲ ਦੇ ਚਿਹਰੇ, 'ਚੋਂ ਕਿਸੇ ਮਲੂਕ ਬੱਚੇ ਦਾ ਭੁਲੇਖਾ ਪੈਣ ਲੱਗਦਾ ਹੈ। ਪੱਤੇ ਆਪਣੇ ਵਜ਼ੂਦ ਤੇ ਰੂਪ ਰਾਹੀਂ ਮਨੁੱਖ ਨੂੰ ਵੱਡੀ ਨਸੀਹਤ ਦੇ ਦਿੰਦੇ ਹਨ। ਗੁਲਾਬ ਦੇ ਕੰਡੇ ਮਨੁੱਖ ਨੂੰ ਖਬਰਦਾਰ ਕਰਦੇ ਹਨ ਕਿ ਜੀਵਨ ਦੇ ਅਤਰ-ਫੁਲੇਲ ਨੂੰ ਮਾਨਣ ਲਈ ਕੰਡਿਆਲੇ ਰਾਹਾਂ ਦਾ ਪਾਂਧੀ ਬਣਨਾ ਪੈਂਦਾ ਹੈ। ਜਦੋਂ ਪੌਣ ਵਗਦੀ ਹੈ ਤਾਂ ਇਹ ਕੰਡੇ ਮਾਸੂਮ ਪੱਤਿਆਂ ਦਾ ਕਾਲਜਾ ਵਿੰਨ੍ਹ ਦਿੰਦੇ ਹਨ। ਅਜਿਹੇ ਕੰਡਿਆਂ ਵਰਗੇ ਬੇਅਸੂਲੇ ਬੰਦਿਆਂ ਦੀ ਦੁਨੀਆਂ ਵਿੱਚ ਵੀ ਬਹੁਤਾਤ ਹੈ। ਇਹਨਾਂ ਨਾਲ ਖਹਿਣ ਦੀ ਬਜਾਏ ਅਸੀਂ ਮੁਹੱਬਤੀ ਲੋਕਾਂ ਨਾਲ ਰਾਬਤਾ ਬਣਾਉਣਾ ਹੈ। ਉਹਨਾਂ ਲਈ ਜਿਉਣਾ ਤੇ ਉਹਨਾਂ ਲਈ ਮਹਿਕਣਾ ਹੈ। ਕੰਡਿਆਂ ਦੀ ਧਿਰ ਨੂੰ ਹਰਾਉਣ ਦਾ ਇਹ ਵੀ ਇਕ ਰਾਹ ਹੈ। ਇਹ ਪੁਸਤਕ ਹਦਾਇਤਾਂ ਨਹੀਂ ਦਿੰਦੀ ਤੇ ਨਾ ਹੀ ਕਿਸੇ ਅਧਿਆਪਕ ਵਾਂਗ ਸਬਕ ਸਿਖਾਉਂਦੀ ਹੈ ਸਗੋਂ ਤਸਵੀਰਾਂ ਤੇ ਕਵਿਤਾਵਾਂ ਰਾਹੀਂ ਬਿਨ-ਬੋਲਿਆਂ ਸਮਝਾ ਜਾਂਦੀ ਹੈ ਕਿ ਬੀਰਬਲ ਵਾਂਗ ਵੱਡੀ ਲਕੀਰ ਖਿੱਚ ਕੇ ਪਹਿਲੀ ਲਕੀਰ ਨੂੰ ਛੋਟਾ ਕਿਵੇਂ ਕਰੀਦਾ ਹੈ।

ਮੁਹੱਬਤੀ ਲੋਕਾਂ ਦਾ ਲੰਮਾ ਕਾਫਲਾ ਬਣਾ ਕੇ ਕੰਡਿਆਂ ਜਿਹੇ ਕਿਰਦਾਰਾਂ ਨੂੰ ਕਿਵੇਂ ਹਰਾਉਣਾ ਹੈ। ਇਸ ਕਿਤਾਬ ਵਿੱਚ ਕੁਦਰਤ ਦੀ ਚੁੱਪ ਬੋਲਦੀ ਹੈ। ਜਿੰਨੇ ਪੱਤਿਆਂ, ਟਾਹਣੀਆਂ ਤੇ ਫੁੱਲਾਂ ਦੀਆਂ ਤਸਵੀਰਾਂ ਇਸ ਪੁਸਤਕ ਵਿੱਚ ਦਰਜ ਹਨ ਸਾਰੀਆਂ ਹੀ ਕੁਦਰਤ ਦੇ ਡੂੰਘੇ ਰਹੱਸਾਂ ਨੂੰ ਬਿਆਨ ਕਰਦੀਆਂ ਹਨ।

ਹੁਣ ਤੱਕ ਪੜ੍ਹੀਆਂ ਕਵਿਤਾਵਾਂ-ਕਹਾਣੀਆਂ ਵਿਚ ਮੈਂ ਕਿਸੇ ਬਿਰਖ਼ ਦੀ ਛਾਂ ਵਿੱਚ ਸੁੱਤੇ ਮੁਸਾਫ਼ਿਰ ਦਾ ਜ਼ਿਕਰ ਤਾਂ ਬਹੁਤ ਵਾਰ ਪੜ੍ਹਿਆ ਸੀ ਪਰ ਖ਼ੁਦ ਧਰਤੀ ਉੱਤੇ ਸੁੱਤੀ ਛਾਂ ਦਾ ਤਸੱਵਰ ਪਹਿਲੀ ਵਾਰ ਵੇਖਿਆ ਹੈ :-

ਵੇਖੋ ਸ਼ਿਖਰ ਦੁਪਹਿਰੇ ਸੁੱਤੀਆਂ ਧਰਤੀ ਉੱਪਰ ਛਾਵਾਂ।
ਲਿਖੀਆਂ ਜਾਪਣ ਕਿਸੇ ਕਵੀ ਨੇ ਮਾਂ ਵਿਹੜੇ ਕਵਿਤਾਵਾਂ।

ਇੱਕੀਵੀਂ ਸਦੀ ਨੇ ਸਾਨੂੰ ਘੁੰਮਦੇ ਟਾਇਰਾਂ ਵਾਲੇ ਬੂਟ ਪਾ ਦਿੱਤੇ ਹਨ। ਅਸੀਂ ਇੰਨੀ ਰਫਤਾਰ ਨਾਲ ਦੌੜੇ ਕਿ ਸਭ ਜੰਗਲ-ਬੂਟੇ, ਬਿਰਖ ਮਿੱਧ ਕੇ ਸੁੱਟ ਦਿੱਤੇ। ਸਾਡੀਆਂ ਤਾੜੇ ਲੱਗੀਆਂ ਨਜ਼ਰਾਂ ਨੇ ਕੁਦਰਤ ਦੇ ਸੁਹੱਪਣ ਨੂੰ ਨਜ਼ਰਅੰਦਾਜ਼ ਕੀਤਾ। ਅਸੀਂ ਬਹੁਮੰਜ਼ਲੀ ਇਮਾਰਤਾਂ, ਆਲੀਸ਼ਾਨ ਕੋਠੀਆਂ ਤੇ ਮਹਿੰਗੀਆਂ ਗੱਡੀਆਂ ਦੇ ਝੱਲ 'ਚ ਮਖਮੂਰ ਹੋਏ ਮਲੂਕ ਕਲੀਆਂ, ਮਾਸੂਮ ਪੱਤੀਆਂ ਤੇ ਖਿੜ੍ਹਨ ਲਈ ਬੇਤਾਬ ਡੋਡੀਆਂ ਦੀ ਸੱਚੀ-ਸੁੱਚੀ ਮੁਹੱਬਤ ਦਾ ਅਪਮਾਨ ਕੀਤਾ।

ਇਸੇ ਲਈ ਸਾਡੇ ਘੁੰਮਦੇ ਟਾਇਰਾਂ ਵਾਲੇ ਬੂਟਾਂ ਬੱਧੇ ਪੈਰਾਂ ਨੂੰ ਕਹਿਰ ਕਰੋਨਾ ਦਾ ਅਜਿਹਾ ਠੇਡਾ ਵੱਜਿਆ ਕਿ ਅਸੀਂ ਮੂਧੇ-ਮੂੰਹ ਡਿੱਗ ਪਏ ਹਾਂ। ਨਾ ਹੀ ਸਾਨੂੰ ਤੇ ਨਾ ਹੀ ਸਾਡੇ ਰਾਜਨੀਤਿਕ ਰਹਿਬਰਾਂ ਨੂੰ ਕੁਝ ਸੁੱਝ ਰਿਹਾ ਹੈ। ਕੁਦਰਤ ਨਾਲੋਂ ਟੁੱਟ ਕੇ ਅਸੀਂ ਕਿਸੇ ਕੰਮ ਜੋਗੇ ਨਹੀਂ ਰਹੇ। ਬੇਕਾਰ ਬੈਠੇ ਹਾਂ। ਅਜਿਹੇ ਸਮਿਆਂ ਵਿੱਚ ਜਦੋਂ ਅਸੀਂ ਬੌਂਦਲੇ ਫਿਰ ਰਹੇ ਹਾਂ ਤਾਂ 'ਪੱਤੇ-ਪੱਤੇ ਲਿਖੀ ਇਬਾਰਤ' ਪੁਸਤਕ ਸਾਨੂੰ ਕੁਦਰਤ ਦੇ ਹੋਰ ਨੇੜੇ ਹੋਣ ਦਾ ਸਬੱਬ ਬਣਾਉਂਦੀ ਹੈ। ਦੱਸਦੀ ਹੈ ਕਿ ਸਿਰਫ ਅਸੀਂ ਹੀ ਧਰਤੀ ਮਾਂ ਦੇ ਧੀਆਂ-ਪੁੱਤ ਨਹੀਂ ਹਾਂ। ਇਹ ਬਿਰਖ, ਫੁੱਲ-ਪੱਤੀਆਂ, ਪੰਛੀ ਤੇ ਜਾਨਵਰ ਸਭ ਸਾਡੇ ਭੈਣ-ਭਰਾ ਹਨ। ਇਹਨਾਂ ਨਾਲ ਟੁੱਟੇ ਰਿਸ਼ਤੇ ਗੰਢੀਏ ਤੇ ਮੁਹੱਬਤੀ ਗਲਵੱਕੜੀਆਂ ਪਾਈਏ ਤਾਂ ਕਿ ਧਰਤੀ ਦਾ ਤਪਦਾ ਹਿਰਦਾ ਠਰ ਜਾਵੇ। ਪੁਸਤਕ ਵਿਚਲੀਆਂ ਚਾਰ ਸਤਰਾਂ ਨਾਲ ਆਪਣੀ ਗੱਲ ਖਤਮ ਕਰਾਂਗੀ :-

ਨਰਗਸੀ ਫੁੱਲਾਂ ਦੀ ਸੰਗਤ ਮਾਣ ਲੈ ਤੂੰ।
ਮਹਿਕ ਦੇ ਸਿਰਨਾਵਿਆਂ ਨੂੰ ਜਾਣ ਲੈ ਤੂੰ।
ਭਟਕ ਨਾ ਐਵੇਂ ਪਿਆ ਤੂੰ ਥਾਂ-ਕੁਥਾਵੇਂ,
ਨਗਨ ਰੂਹ, ਫੁੱਲਾਂ ਦੀ ਚਾਦਰ ਤਾਣ ਲੈ ਤੂੰ।

ਪੁਸਤਕ 'ਪੱਤੇ-ਪੱਤੇ ਲਿਖੀ ਇਬਾਰਤ' ਨੂੰ ਮੇਰੀ ਸੌ ਵਾਰ ਸਲਾਮ।

*218, ਘੁੰਮਣ ਨਗਰ-ਏ*
*ਸਰਹਿੰਦ ਰੋਡ*
*ਪਟਿਆਲਾ- 147004*


Sri Satguru Jagjit Singh Ji eLibrary NamdhariElibrary@gmail.com

# ਲਾਗਣ

—*ਮਨਦੀਪ ਰਿੰਪੀ, ਰੂਪਨਗਰ*

ਅੱਜ ਉਸ ਨੂੰ ਭੋਰਾ ਨੀਂਦ ਨਹੀਂ ਸੀ ਆ ਰਹੀ। ਉਹ ਕਦੇ ਛੱਤ ਤੇ ਲੱਗੇ ਹੌਲੀ ਹੌਲੀ ਘੁੰਮਦੇ ਪੱਖੇ ਵੱਲ ਵੇਖਦੀ ਤੇ ਕਦੇ ਸਾਹਮਣੇ ਅੱਧ ਨੰਗੀ ਕੰਧ ਵੱਲ ਟਿਕਟਿਕੀ ਲਗਾ ਕੇ ਵੇਖਣ ਲੱਗਦੀ ਜਿਹਦੀ ਅੱਧੀ ਕੁ ਸਫੈਦੀ ਲਹਿ ਗਈ ਸੀ ਸਲਾਬਾ ਆਉਣ ਕਾਰਨ। ਕਦੇ ਕਦੇ ਉਹ ਅੱਖਾਂ ਬੰਦ ਕਰ ਲੈਂਦੀ ਆਪਣੇ ਆਪ ਨੂੰ ਧੋਖਾ ਦੇਣ ਲਈ ਕਿ ਖੌਰੇ ਅੱਖਾਂ ਬੰਦ ਕੀਤਿਆਂ ਹੀ ਨੀਂਦ ਆ ਜਾਵੇ। ਉਹ ਕੜਥਣ ਲੈਣਾ ਚਾਹੁੰਦੀ ਸੀ ਪਰ ਲੈ ਨਹੀਂ ਸੀ ਰਹੀ ਇਹ ਸੋਚ ਕੇ ਹੀ ਕਿਧਰੇ ਉਹਦੀ ਧੀ ਨਾ ਜਾਗ ਜਾਵੇ । ਉਂਜ ਵੀ ਆਪਣੀ ਫ਼ਿਕਰਾਂ ਦੀ ਪੰਡ ਆਪਣੀ ਧੀ ਦੇ ਸਿਰ ਕਾਹਨੂੰ ਧਰਨੀ । ਇਹ ਸੋਚ ਕੇ ਉਹ ਉਂਜ ਹੀਂ ਪਈ ਰਹੀ ਪਰ ਮਨ ਵਿੱਚ ਕਿਧਰੇ ਨਾ ਕਿਧਰੇ ਇਹ ਵੀ ਸੀ ਕਿ ਮੇਰੀ ਧੀ ਵੀ ਹਾਲੇ ਸੁੱਤੀ ਨਹੀਂ । ਉਹ ਵੀ ਮੇਰੇ ਵਾਂਗੂੰ ਅੱਖਾਂ ਮੀਚ ਸੌਣ ਦੀ ਜੱਦੋ ਜਹਿਦ ਤਾਂ ਨਹੀਂ ਕਰ ਰਹੀ? ਫਿਰ ਉਹ ਆਪਣੀ ਮਾਂ ਬਾਰੇ ਸੋਚਣ ਲੱਗ ਪਈ ਕਿ ਜਦੋਂ ਮੈਂ ਜਾਗਦੀ ਹੁੰਦੀ ਸਾਂ ਤਾਂ ਮੇਰੀ ਮਾਂ ਦੀ ਨੀਂਦ ਵੀ ਆਪਣੇ ਆਪ ਕਿਧਰੇ ਗਵਾਚ ਜਾਂਦੀ ਸੀ । ਅੱਜ ਉਹਨੂੰ ਮੁੜ ਮੁੜ ਉਹ ਦਿਨ ਚੇਤੇ ਆ ਰਹੇ ਸਨ ਜਦੋਂ ਉਹ ਤੀਹਾਂ ਨੂੰ ਢੁੱਕ ਗਈ ਸੀ ਪਰ ਰਿਸ਼ਤੇ ਦਾ ਕਿਤੇ ਨਾਂ ਥੈਂ ਨਹੀਂ ਸੀ ਜੁੜਦਾ। ਜਿੱਥੇ ਵੀ ਗੱਲ ਤੁਰਦੀ ਝੱਟ ਜਵਾਬ ਮਿਲ ਜਾਂਦਾ ਸੀ। ਕਿੰਨੀ ਥਾਂ ਦੇਖ ਦਿਖਾਈ ਹੋਈ ਪਰ ਹਰ ਥਾਂ ਨਾਂਹ ਹੀ ਪੱਲੇ ਪਈ । ਇੱਕ ਦਿਨ ਫੇਰ ਅਜਿਹਾ ਵੀ ਆ ਗਿਆ ਕਿ ਦੇਖ ਦਿਖਾਈ ਦਾ ਚਾਅ ਮੁੱਕਣ ਦੇ ਨਾਲ ਨਾਲ ਦੇਖ ਦਖਾਈ ਦੇ ਨਾਂ ਤੇ ਮਨ ਮਸੋਸ ਕੇ ਰਹਿ ਜਾਂਦਾ । ਭੋਰਾ ਚਿੱਤ ਨਾ ਕਰਦਾ ਤਿਆਰ ਹੋਣ ਲਈ ਪਰ ਪਿਓ ਦੀ ਘੂਰ ਵੇਖ ਤਿਆਰ ਹੋ ਕੇ ਬੈਠ ਜਾਂਦੀ। ਉਂਜ ਜੇ ਦੇਖਿਆ ਜਾਵੇ ਸਰਬਜੀਤ ਸ਼ਕਲੋਂ ਸੂਰਤ ਇੰਨੀ ਮਾੜੀ ਵੀ ਨਹੀਂ ਸੀ । ਹਾਂ , ਮੰਨਿਆ ਕਿ ਪਰੀਆਂ ਵਰਗੀ ਸੋਹਣੀ ਤਾਂ ਨਹੀਂ ਸੀ ਪਰ ਫੇਰ ਵੀ ਜਦੋਂ ਲਾ ਪਾ ਕੇ ਨਿਕਲਦੀ ਤਾਂ ਬਥੇਰੀ ਜੱਚਦੀ ਉਂਝ ਵੀ ਸੁੱਖ ਨਾਲ ਦੱਸਵੀਂ ਤਾਂ ਕਰ ਹੀ ਲਈ ਸੀ । ਜਦੋਂ ਕਿ ਉਨ੍ਹਾਂ ਦੀ ਰਿਸ਼ਤੇਦਾਰੀ 'ਚ ਤਾਂ ਕੋਈ ਕੁੜੀ ਅੱਠ ਨਹੀਂ ਸੀ ਟੱਪੀ ।

ਜਿਹੜਾ ਕੋਈ ਉਹਨੂੰ ਵੇਖਣ ਆਉਂਦਾ ਪਸੰਦ ਪਤਾ ਨੀ ਕਿਉਂ ਨੀ ਸੀ ਕਰਕੇ ਜਾਂਦਾ, ਉਹ ਹਮੇਸ਼ਾਂ ਸੋਚਦੀ । ਉਂਜ ਇਕ ਦੋ ਮੁੰਡਿਆਂ ਨੇ ਆਪ ਮੁਹਰੇ ਹੋ ਕੇ ਰਿਸ਼ਤੇ ਘੱਲੇ ਪਰ ਉੱਥੇ ਰਿਸ਼ਤਾ ਕਰਨਾ ਉਹਦੇ ਪਿਓ ਨੂੰ ਗਵਾਰਾ ਨਹੀਂ ਸੀ । ਉਹਦਾ ਪਿਉ ਬਹੁਤ ਹੀ ਕੱਬੇ ਸੁਭਾਅ ਦਾ ਬੰਦਾ ਸੀ। ਕਹਿੰਦਾ ਸੀ ਲੋਕਾਂ ਨੇ ਕਹਿਣਾ ਕੁੜੀ ਨੇ ਮੁੰਡਾ ਆਪੇ ਪਸੰਦ ਕਰ ਲਿਆ । ਮਾਂ-ਪਿਉ ਮਰ ਗਏ ਸੀ ਭਲਾ ? ਨਾਲੇ ਸਾਡੇ ਘਰਾਂ 'ਚ ਨੀ ਆਪੇ ਪਸੰਦ ਕਰਨ ਵਾਲੇ ਸਾਕ ਪੁੱਗਦੇ। ਅਸੀਂ ਇੱਜ਼ਤਾਂ ਵਾਲੇ ਬੰਦੇ ਹਾਂ। ਸਰਬਜੀਤ ਨੂੰ ਯਾਦ ਹੈ ਕਿ ਸੁਖਜੀਤ ਜਿਹੜੀ ਉਹਦੇ ਨਾਲ ਪੜ੍ਹਦੀ ਸੀ ਜਦੋਂ ਚਾਈਂ ਚਾਈ ਆਪਣੇ ਮਾਮੇ ਦੇ ਮੁੰਡੇ ਦਾ ਸਾਕ ਲਿਆਈ, ਉਹਦੀ ਮਾਂ ਨੇ ਸੁਖਜੀਤ ਨੂੰ ਸਾਫ਼ ਨਾਹ ਕਰਦੇ ਹੋਏ ਕਿਹਾ ਸੀ ," ਧੀਏ !ਮੇਰੀ ਕਿਸੇ ਨੇ ਨਹੀਂ ਮੰਨਣੀ । ਤੈਨੂੰ ਇਹਦੇ ਪਿਓ ਦਾ ਤਾਂ ਪਤਾ ਈ ਐ । ਜੇ ਕਿਧਰੇ ਉਹਦੇ ਕੰਨੀਂ ਇਹ ਗੱਲ ਪੈ ਗਈ ਤਾਂ ਉਹਨੇ ਸਰਬਜੀਤ ਤੇ ਮੇਰੇ ਹੱਡ ਗੋਡੇ ਭੰਨ ਦੇਣੇ । ਉਹਨੇ ਤਾਂ ਸਾਡਾ ਜੀਣਾ ਦੁੱਭਰ ਕਰ ਦੇਣਾ । ਨਾ ਧੀਏ ! ਅੱਜ ਤੋਂ ਬਾਅਦ ਅਜਿਹੀ ਗੱਲ ਮੂੰਹੋਂ ਨਾ ਕੱਢੀਂ । ਆਪੇ ਵੇਖੂੰ ਇਹਦਾ ਪਿਉ ਜਿੱਥੇ ਰਿਸ਼ਤਾ ਕਰਨਾ ਹੋਊਂ।" ਸੁਖਜੀਤ ਨੇ ਚੁੱਪੀ ਵੱਟ ਲਈ। ਮੁੜ ਕਦੇ ਵੀ ਸਰਬਜੀਤ ਲਈ ਰਿਸ਼ਤੇ ਦੀ ਕੋਈ ਗੱਲ ਨਾ ਤੋਰੀ।

ਸਰਬਜੀਤ ਦੇ ਪਿਉ ਨੇ ਤਾਂ ਉਹਨੂੰ ਤੇ ਉਹਦੀ ਮਾਂ ਨੂੰ ਸਾਫ ਸਾਫ ਕਹਿ ਰੱਖਿਆ ਸੀ ਕਿ ਜੇ ਕਿਧਰੇ ਬਾਹਰੋਂ ਕੋਈ ਅਜਿਹੀ ਗੱਲ ਸੁਣਨ ਨੂੰ ਮਿਲੀ ਜਿਸ ਨਾਲ ਮੈਨੂੰ ਅੱਖਾਂ ਨੀਵੀਆਂ ਕਰਨੀਆਂ ਪੈਣ ਤਾਂ ਮੈ ਤੁਹਾਡੇ ਦੋਵਾਂ ਮਾਵਾਂ ਧੀਆਂ ਦੇ ਡੱਕਰੇ ਕਰ ਆਪ ਗਲ ਫਾਹਾ ਲੈ ਕੇ ਮਰਨਾ ਪਸੰਦ ਕਰੂੰ ਪਰ ਕਿਸੇ ਅੱਗੇ ਅੱਖਾਂ ਨੀਵੀਆਂ ਕਰਕੇ ਨਈ ਜੀਣਾ। ਪਿਉ ਦੇ ਮੂੰਹੋਂ ਨਿਕਲੀਆਂ ਇਹ ਗੱਲਾਂ ਸਰਬਜੀਤ ਲਈ ਪੱਥਰ ਤੇ ਲਕੀਰ ਵਾਂਗੂੰ ਸਨ । ਉਹਨੇ ਇਹ ਗੱਲਾਂ ਇਸ ਤਰ੍ਹਾਂ ਆਪਣੀ ਰੂਹ ਨਾਲ ਗੁੰਦ ਲਈਆਂ ਕਿ ਉਹ ਕਿਸੇ ਮੁੰਡੇ ਵੱਲ ਅੱਖ ਚੁੱਕ ਕੇ ਵੇਖਣਾ ਤਾਂ ਦੂਰ ਦੀ ਗੱਲ ਕੋਲੋਂ ਲੰਘਦੀ ਹੋਈ ਵੀ ਕੰਬ ਜਾਂਦੀ ਸੀ । ਉਹ ਦੂਰੋਂ ਹੀ ਨੀਵੀਂ ਪਾ ਲੰਘ ਜਾਂਦੀ । ਜੇ ਕੋਈ ਮੁੰਡਾ ਉਹਦੇ ਨਾਲ ਕੋਈ ਗੱਲ ਕਰਨ ਦੀ ਕੋਸ਼ਿਸ਼ ਵੀ ਕਰਦਾ ਤਾਂ ਉਹ ਘਬਰਾ ਕੇ ਪਾਸਾ ਵੱਟ ਲੈਂਦੀ । ਉਹਦੇ ਹਾਣ



Sri Satguru Jagjit Singh Ji eLibrary NamdhariElibrary@gmail.com

ਦੀਆਂ ਕੁੜੀਆਂ ਉਹਨੂੰ ਵੇਖ ਹੱਸਦੀਆਂ ਤੇ ਆਖਦੀਆਂ ,“ ਤੈਨੂੰ ਅਗਲੇ ਨੇ ਖਾ ਲੈਣਾ ਸੀ ? ਜੇ ਕੋਈ ਗੱਲ ਕਰਨੀ ਚਾਹੁੰਦਾ ਸੀ ਤਾਂ ਸੁਣ ਤਾਂ ਲੈਂਦੀ । ਖੌਰੇ ਕਿੰਨੀ ਕੁ ਜਰੂਰੀ ਗੱਲ ਹੋਵੇ ?”ਪਰ ਸਰਬਜੀਤ ਬੁੱਲ੍ਹਾਂ ਤੇ ਚੁੱਪ ਦੀ ਪਰਤ ਧਰੀ ਰੱਖਦੀ । ਉਹਨੂੰ ਅਜਿਹਾ ਹਾਸਾ ਮਜ਼ਾਕ ਚੰਗਾ ਨਾ ਲੱਗਦਾ। ਉਹ ਆਪਣੇ ਕੰਮ ਤਕ ਮਤਲਬ ਰੱਖਦੀ ।

ਜਦੋਂ ਉਹਦੀ ਸਹੇਲੀ ਸੁਖਜੀਤ ਵਿਆਹ ਤੋਂ ਬਾਅਦ ਪਹਿਲੀ ਵਾਰ ਉਹਨੂੰ ਮਿਲਣ ਆਈ. ਉਹਦੇ ਪਾਇਆ ਸਿਲਕ ਦਾ ਗੁਲਾਬੀ ਰੰਗ ਦਾ ਸੂਟ ਅਤੇ ਤਿੱਲੇਦਾਰ ਪੰਜਾਬੀ ਜੁੱਤੀ ਵਿੱਚ ਉਹ ਉਹਨੂੰ ਐਨੀ ਸੋਹਣੀ ਲੱਗੀ ਕਿ ਉਹ ਉਹਦੇ ਵੱਲ ਨੀਝ ਲਾ ਕੇ ਵੇਖਦੀ ਰਹਿ ਗਈ । ਸੁਖਜੀਤ ਉਹਨੂੰ ਹੱਸ ਕੇ ਆਖਣ ਲੱਗੀ, ਮੇਰਾ ਸੂਟ ਤੇ ਜੁੱਤੀ ਨਾ ਵੇਖ। ਵੇਖੀਂ ਜਦੋਂ ਤੂੰ ਮੁਕਲਾਵੇ ਜਾਣਾ ਤੈਨੂੰ ਵੀ ਸਿਲਕ ਦਾ ਸੂਟ ਤੇ ਪੰਜਾਬੀ ਤਿੱਲੇ ਦੀ ਕੱਢੀ ਹੋਈ ਜੁੱਤੀ ਮਿਲਣੀ ਸ਼ਗਨਾਂ ’ਚ । ਸਰਬਜੀਤ ਦੇ ਮਨ ਵਿੱਚ ਵੀ ਤਿੱਲੇਦਾਰ ਪੰਜਾਬੀ ਜੁੱਤੀ ਤੇ ਸਿਲਕ ਦੇ ਸੂਟ ਦੀ ਰੀਝ ਕੜਥਣਾਂ ਲੈਣ ਲੱਗੀ। ਉਹਦੀਆਂ ਸੋਚਾਂ ਦੀਆਂ ਤੰਦਾਂ ਹੁਣ ਵਿਆਹ ਦੇ ਨਾਲ ਨਾਲ ਸਿਲਕ ਦੇ ਸੂਟ ਅਤੇ ਤਿੱਲੇਦਾਰ ਪੰਜਾਬੀ ਜੁੱਤੀ ਦੇ ਆਲੇ ਦੁਆਲੇ ਲਿਪਟਣ ਲੱਗੀਆਂ । ਹੁਣ ਜਦੋਂ ਵੀ ਉਹਦੇ ਵਿਆਹ ਦੀ ਗੱਲ ਤੁਰਦੀ ਤਾਂ ਉਹਦੀਆਂ ਅੱਖਾਂ ਮੂਹਰੇ ਸਿਲਕ ਦਾ ਸੂਟ ਤੇ ਪੰਜਾਬੀ ਤਿੱਲੇਦਾਰ ਜੁੱਤੀ ਪਹਿਲਾਂ ਘੁੰਮਣ ਲੱਗਦੀ।

ਜਦੋਂ ਰਿਸ਼ਤੇ ਦੀ ਗੱਲ ਸਿਰੇ ਨਾ ਚੜ੍ਹਦੀ ਤਾਂ ਉਹ ਖਿੱਝ ਜਾਂਦੀ । ਇਕ ਦਿਨ ਇੱਕ ਮੁੰਡਾ ਉਹਨੂੰ ਵੇਖਣ ਆਇਆ ਤੇ ਝੱਟ ਨਾਂਹ ਵਿੱਚ ਸਿਰ ਮਾਰ ਗਿਆ ਤਾਂ ਸਰਬਜੀਤ ਸੋਚਾਂ ਵਿੱਚ ਪੈ ਗਈ ਕਿ ਆਪ ਕਿੰਨਾ ਕੁ ਸੋਹਣਾ ਸੁਨੱਖਾ ਸੀ ? ਪੱਕਾ ਰੰਗ , ਮੋਟੇ ਨੈਣ ਨਕਸ਼ ਤੇ ਆਵਾਜ਼ ਗਲੇ ਚੋਂ ਜੋਰ ਲਾਇਆਂ ਮਸਾਂ ਹੀ ਨਿਕਲਦੀ ਸੀ । ਕਈ ਵਾਰ ਤਾਂ ਉਹਨੂੰ ਆਪਣੇ ਪਿਉ ਤੇ ਵੀ ਗੁੱਸਾ ਆਉਂਦਾ ਕਿ ਕਿਹੋ ਜਿਹੇ ਨਾਲ ਉਹਦਾ ਸਾਕ ਕਰਨ ਲੱਗਿਆ ਸੀ ? ਪਰ ਪਿਓ ਦੀਆਂ ਅੱਖਾਂ ਵੇਖ ਡਰ ਜਾਂਦੀ ਅਤੇ ਚੁੱਪ ਚਾਪ ਸਿਰ ਤੇ ਚੁੰਨੀ ਲੈ ਨੀਵੀਂ ਪਾ ਬੈਠ ਜਾਂਦੀ । ਫੇਰ ਉਹ ਆਪਣੇ ਮਨ ਨੂੰ ਸਮਝਾਉਣ ਲਈ ਸਿਲਕ ਦੇ ਸੂਟ ਅਤੇ ਤਿੱਲੇਦਾਰ ਜੁੱਤੀ ਬਾਰੇ ਹੀ ਸੋਚਣ ਲੱਗਦੀ ।

ਪਤਾ ਨਹੀਂ ਕਿੰਨੇ ਕੁ ਮੁੰਡੇ ਸਰਬਜੀਤ ਦੇ ਪਿਉ ਨੇ ਪਸੰਦ ਕੀਤੇ ਪਰ ਦੇਖ ਦਖਾਈ ਤੋਂ ਅੱਗੇ ਗੱਲ ਨਾ ਤੁਰਦੀ। ਹੁਣ ਇਕ ਮੁੰਡਾ ਹੋਰ ਉਹਦੇ ਪਿਉ ਨੂੰ ਜੱਚ ਗਿਆ ਸੀ ਤਿੱਖੇ ਨੈਣ ਨਕਸ਼, ਸੋਹਣਾ ਸੁਨੱਖਾ ਪਰ ਗੱਲ ਮੁੰਡੇ ਦੀ ਪਸੰਦ ਨਾ ਪਸੰਦ ਤੇ ਖੜ੍ਹੀ ਸੀ। ਸਰਬਜੀਤ ਤੇ ਉਹਦੀ ਮਾਂ ਘਬਰਾਈਆਂ ਹੋਈਆਂ ਸਨ । ਮੁੰਡਾ ਤੇ ਉਸ ਦੀ ਭਰਜਾਈ ਮੋਗੇ ਤੋਂ ਸਰਬਜੀਤ ਨੂੰ ਵੇਖਣ ਆਏ । ਸਰਬਜੀਤ ਹਮੇਸ਼ਾ ਦੀ ਤਰ੍ਹਾਂ ਨੀਵੀਂ ਪਾਈ ਬੈਠੀ ਰਹੀ । ਜੋ ਕੁਝ ਪੁੱਛਿਆ ਉਹਦਾ ਜਵਾਬ ਸਰਬਜੀਤ ਸਲੀਕੇ ਨਾਲ ਦੇ ਰਹੀ ਸੀ। ਹਮੇਸ਼ਾਂ ਵਾਂਗ ਸਰਬਜੀਤ ਦੀ ਹਿੰਮਤ ਨਾ ਪਈ ਮੁੰਡੇ ਵੱਲ ਵੇਖਣ ਦੀ । ਉਨ੍ਹਾਂ ਚਾਹ ਪਾਣੀ ਪੀਤਾ ਅਤੇ ਘਰ ਜਾ ਕੇ ਸਲਾਹ ਕਰਕੇ ਸੁਨੇਹਾ ਘੱਲਣ ਦੀ ਗੱਲ ਆਖ ਤੁਰ ਗਏ । ਸਰਬਜੀਤ ਦਾ ਪਿਉ ਹਮੇਸ਼ਾਂ ਵਾਂਗ ਸਰਬਜੀਤ ਨੂੰ ਹੀ ਅੱਖਾਂ ਨਾਲ ਤਾੜਦਾ ਰਿਹਾ ਤੇ ਸਰਬਜੀਤ ਡਰ ਗਈ ਕਿ ਇਸ ਵਾਰ ਵੀ ਪੱਕਾ ਜਵਾਬ ਹੀ ਮਿਲਣਾ । ਉਹ ਸਾਰੀ ਰਾਤ ਜਾਗਦੀ ਰਹੀ ਤੇ ਉਹਦੀਆਂ ਅੱਖਾਂ ਚੋਂ ਕੋਸੇ ਕੋਸੇ ਹੰਝੂ ਸਿੰਮਦੇ ਰਹੇ। ਉਹ ਰੱਬ ਕੋਲੋਂ ਪੁੱਛ ਰਹੀ ਸੀ ਕਿ ਉਹਨੇ ਕੀ ਗੁਨਾਹ ਕੀਤਾ ? ਉਹਦਾ ਸਾਕ ਸਿਰੇ ਕਿਉਂ ਨਹੀਂ ਚੜ੍ਹਦਾ ? ਕੀ ਉਹ ਸਾਰੀ ਉਮਰ ਕੁਆਰੀ ਹੀ ਰਹੇਗੀ , ਆਪਣੇ ਮਾਂ ਬਾਪ ਤੇ ਬੋਝ ਬਣੀ ਹੋਈ ? ਉਹਦੇ ਹਾਣ ਦੀਆਂ ਸਭ ਵਿਆਹੀਆਂ ਗਈਆਂ ਸਨ । ਹੁਣ ਤਾਂ ਗੁਆਂਢ ਦੀਆਂ ਔਰਤਾਂ ਵੀ ਗੱਲਾਂ ਗੱਲਾਂ ’ਚ ਪੁੱਛਦੀਆਂ ਰਹਿੰਦੀਆਂ ਸਨ ਕਿ ਵੇਖਿਆ ਕੋਈ ਰਿਸ਼ਤਾ? ਬਣੀ ਕੋਈ ਗੱਲ? ਕਿਸੇ ਪੰਡਤ ਨੂੰ ਟੇਵਾ ਵਿਖਾ ਲੈਂਦੇ। ਕੀ ਪਤਾ ਕਈ ਵਾਰ ਸੰਯੋਗ ਬੰਨ੍ਹੇ ਜਾਂਦੇ । ਉਨ੍ਹਾਂ ਦੀ ਗੁਆਂਢਣ ਬਾਂਸੋ ਤਾਂ ਟੋਟਕੇ ਵੀ ਦੱਸ ਜਾਂਦੀ। ਇੱਕ ਦਿਨ ਉਹ ਆਖਣ ਲੱਗੀ, ਕੁੜੀਏ ! ਆਪਣੀ ਮਾਂ ਨਾਲ ਜਾ ਕੇ ਇੱਕ ਰੁਮਾਲ ’ਚ ਜਿੰਨੇ ਸਰਦੇ ਪੰਜ – ਦਸ ਰੁਪਏ ਪਾ ਕੇ ਪੰਜ ਗੰਢਾਂ ਬੰਨ੍ਹ ਕੇ ਚੁਰਸਤੇ ’ਚ ਮੂੰਹ ਨ੍ਹੇਰੇ ਰੱਖ ਆਵੀਂ । ਜਦੋਂ ਕਿਸੇ ਨੇ ਰੁਮਾਲ ਦੀਆਂ ਗੰਢਾਂ ਖੋਲ੍ਹੀਆਂ ਤਾਂ ਸੰਜੋਗ ਆਪੇ ਖੁੱਲ੍ਹ ਜਾਣੇ। ਜੇ ਏਦਾਂ ਨ੍ਹੀਂ ਹੁੰਦਾ ਤਾਂ ਇੱਕ ਲੋਹੇ ਦਾ ਜਿੰਦਰਾ ਲਾ ਕੇ ਵਿੱਚ ਹੀ ਚਾਬੀ ਛੱਡ ਕੇ ਚੁਰਸਤੇ ਤੇ ਰੱਖ ਆ , ਜਦੋਂ ਕਿਸੇ ਨੇ ਜਿੰਦਰਾ ਖੋਲ੍ਹਿਆ ਤਾਂ ਤੇਰੇ ਸੰਜੋਗ ਵੀ ਖੁੱਲ੍ਹ ਜਾਣੇ । ਸਰਬਜੀਤ ਦੀ ਮਾਂ ਨੇ ਤਾਂ ਇੱਕ ਦਿਨ ਝਾੜੂ ਦੀਆਂ ਤੀਲਾਂ ਖਲਾਰ ਕੇ ਚੁਰਸਤੇ ਵਿੱਚ ਰੱਖਕੇ ਵੀ ਵੇਖ ਲਈਆਂ। ਕਹਿੰਦੇ ਨੇ ਜੇ ਕੋਈ ਝਾੜੂ ਦੀਆਂ ਤੀਲਾਂ ਇਕੱਠੀਆਂ ਕਰ ਲਵੇ ਤਾਂ ਵੀ ਸੰਜੋਗ ਇਕੱਠੇ ਹੋ ਜਾਂਦੇ । ਸਰਬਜੀਤ ਦੀ ਮਾਂ ਨੇ ਪਤਾ ਨਹੀਂ ਕਿੰਨੇ ਟੋਟਕੇ ਵਰਤ ਕੇ ਵੇਖ ਲਏ । ਉਹ ਦਿਨ ਰਾਤ ਫ਼ਿਕਰਾਂ ਨਾਲ ਘੁਲਦੀ ਰਹਿੰਦੀ ਆਪਣੀ ਕੋਠੇ ਜਿੱਡੀ ਕੁਆਰੀ ਧੀ ਨੂੰ ਵੇਖ ਵੇਖ ਕੇ ।

ਇੱਕ ਦਿਨ ਸਰਬਜੀਤ ਦੀ ਚਾਚੀ ਮੋਗੇ ਵਾਲਾ ਰਿਸ਼ਤਾ ਸਿਰੇ ਨਾ ਚੜ੍ਹਦਾ ਵੇਖ ਗੁਆਂਢਣ ਨੂੰ ਆਖਣ ਲੱਗੀ ,“ ਇਹ ਰਿਸ਼ਤਾ


Sri Satguru Jagjit Singh Ji eLibrary NamdhariElibrary@gmail.com

ਵੀ ਸਿਰੇ ਨਈ ਲੱਗਦਾ । ਇਹਦਾ ਨ੍ਹੀਂ ਛੇਤੀ ਛੇਤੀ ਸਾਕ ਹੋਣਾ ਕਿੱਧਰੇ। ਅੱਜਕੱਲ੍ਹ ਤਾਂ ਚੰਗੀਆਂ ਭਲੀਆਂ ਦੇ ਰਿਸ਼ਤੇ ਨਈ ਛੇਤੀ ਹੁੰਦੇ ... ਅਗਲੇ ਸੌ ਨੱਕ ਬੁੱਲ ਕੱਢਦੇ ...ਇਹ ਤਾਂ ਉਂਜ ਵੀ ਬਹੁਤੀ ਸੋਹਣੀ ਨਹੀਂ। ਮੇਰੀ ਕੁੜੀ ਵੱਲ ਵੇਖੋ ਪਰੀਆਂ ਵਰਗੀ... ਚਾਹੇ ਅੱਜ ਵਿਆਹ ਬਾਰੇ ਸੋਚਾਂ ਕੱਲ੍ਹ ਨੂੰ ਛੱਤੀ ਰਿਸ਼ਤੇ ਆ ਜਾਣ ...ਪਰ ਮੈਂ ਸੋਚਦੀ ਪਹਿਲਾਂ ਇਹਦਾ ਰਿਸ਼ਤਾ ਨਿੱਬੜੇ... ਨਹੀਂ ਤਾਂ ਐਵੇਂ ਮਾਵਾਂ ਧੀਆਂ ਹਾਅ ਪਾਊ ਮੇਰੀ ਧੀ ਤੇ" ਜਦੋਂ ਸਰਬਜੀਤ ਤੇ ਉਹਦੀ ਮਾਂ ਦੇ ਕੰਨਾਂ ਵਿੱਚ ਇਹ ਗੱਲਾਂ ਪਈਆਂ ਤਾਂ ਦੋਵੇਂ ਸੁੰਨ ਰਹਿ ਗਈਆਂ । ਭਲਾ ਇਹੋ ਜਿਹੀਆਂ ਗੱਲਾਂ ਕਿੱਥੇ ਲੁਕੀਆਂ ਰਹਿੰਦੀਆਂ ? ਪਰ ਉਹ ਚੁੱਪ ਕਰ ਗਈਆਂ, ਇਹ ਸੋਚ ਕੇ ਕਿ ਘਰ ਵਿੱਚ ਕਲੇਸ਼ ਕਾਹਨੂੰ ਕਰਨਾ ?

ਮੋਗੇ ਵਾਲੇ ਮੁੰਡੇ ਬਾਰੇ ਦੋ ਚਾਰ ਦਿਨ ਘਰ ਵਿੱਚ ਚਰਚਾ ਹੁੰਦੀ ਰਹੀ ਪਰ ਉਥੋਂ ਕੋਈ ਸੁੱਖ ਸੁਨੇਹਾ ਨਾ ਆਉਣ ਕਾਰਨ ਉਨ੍ਹਾਂ ਨੂੰ ਇਹ ਰਿਸ਼ਤਾ ਵੀ ਹੱਥੋਂ ਨਿਕਲਦਾ ਜਾਪਿਆ ਪਰ ਇੱਕ ਦਿਨ ਵਿਚੋਲੇ ਦਾ ਫੋਨ ਆ ਗਿਆ ਕਿ ਮੁੰਡੇ ਨੂੰ ਤੁਹਾਡੀ ਧੀ ਪਸੰਦ ਹੈ । ਸਹਿਮਤੀ ਨਾਲ ਵਿਆਹ ਦਾ ਦਿਨ ਪੱਕਾ ਕਰ ਲਓ। ਮੁੰਡੇ ਵਾਲੇ ਤਾਂ ਝੱਟ ਮੰਗਣੀ ਪੱਟ ਵਿਆਹ ਵਾਲੀ ਗੱਲ ਕਰ ਰਹੇ ਨੇ । ਬਾਕੀ ਤੁਸੀਂ ਦੱਸੋ । ਸਰਬਜੀਤ ਦੇ ਪਿਉ ਨੇ ਹਾਮੀ ਭਰਨ ਲੱਗਿਆਂ ਦੇਰ ਨਾ ਲਾਈ । ਘਰ ਵਿੱਚ ਖੁਸ਼ੀ ਦਾ ਮਾਹੌਲ ਬਣ ਗਿਆ । ਮੁੰਡੇ ਵੱਲੋਂ ਹਾਂ ਦੀ ਗੱਲ ਸੁਣ ਸਰਬਜੀਤ ਦੀਆਂ ਅੱਖਾਂ ਮੂਹਰੇ ਸਿਲਕ ਦਾ ਸੂਟ ਅਤੇ ਤਿੱਲੇਦਾਰ ਪੰਜਾਬੀ ਜੁੱਤੀ ਘੁੰਮਣ ਲੱਗੀ। ਉਹ ਅੱਜ ਵਾਰ ਵਾਰ ਆਪਣੇ ਆਪ ਨੂੰ ਸ਼ੀਸ਼ੇ ਵਿੱਚ ਨਿਹਾਰ ਰਹੀ ਸੀ । ਭਾਵੇਂ ਉਹ ਆਪਣੇ ਮਾਂ ਪਿਉ ਕੋਲੋਂ ਤਿੱਲੇਦਾਰ ਜੁੱਤੀ ਤੇ ਸਿਲਕ ਦਾ ਸੂਟ ਲੈ ਸਕਦੀ ਸੀ । ਉਨ੍ਹਾਂ ਕਿਹੜੇ ਮਨ੍ਹਾ ਕਰਨਾ ਸੀ ? ਚਾਈਂ ਚਾਈਂ ਲੈ ਕੇ ਦੇਣਾ ਸੀ । ਪਰ ਉਹਨੂੰ ਤਾਂ ਆਪਣੇ ਸਹੁਰਿਆਂ ਵੱਲੋਂ ਸਿਲਕ ਦਾ ਸੂਟ ਤੇ ਪੰਜਾਬੀ ਤਿੱਲੇਦਾਰ ਜੁੱਤੀ ਚਾਹੀਦੀ ਸੀ ਤਾਂ ਕਿ ਉਹ ਵੀ ਆਪਣੀਆਂ ਸਹੇਲੀਆਂ ਨੂੰ ਚਾਵਾਂ ਨਾਲ ਵਿਖਾ ਸਕੇ ਕਿ ਉਹਦੇ ਸਹੁਰਿਆਂ ਨੇ ਲੈ ਕੇ ਦਿੱਤੀ । ਸਰਬਜੀਤ ਨੇ ਕਦੇ ਵੀ ਆਪਣੇ ਬਾਰੇ ਨਹੀਂ ਸੀ ਸੋਚਿਆ ਜਿਵੇਂ ਆਮ ਕੁੜੀਆਂ ਸੋਚਦੀਆਂ ਆਪਣੇ ਜੀਵਨ ਸਾਥੀ ਬਾਰੇ ਕਿ ਉਹ ਉਹਨੂੰ ਬਹੁਤ ਪਿਆਰ ਕਰੇਗਾ , ਉਹਦੀ ਹਰ ਰੀਝ ਪੁਗਾਏਗਾ , ਉਹ ਤਾਂ ਇਹੋ ਸੋਚਦੀ ਸੀ ਕਿ ਉਹ ਕਦੇ ਆਪਣੇ ਘਰਵਾਲੇ ਨੂੰ ਦੁਖੀ ਨਹੀਂ ਹੋਣ ਦੇਵੇਗੀ। ਉਸ ਦੀ ਖ਼ੂਬ ਸੇਵਾ ਕਰੇਗੀ। ਉਸ ਦੀ ਚੰਗੀ ਮਾੜੀ ਗੱਲ ਮੰਨੇਗੀ। ਜੇ ਮੈਂ ਉਸ ਨਾਲ ਚੰਗਾ ਨਿਭਾਂਗੀ ਤਾਂ ਭਲਾ ਉਹ ਮੇਰੇ ਨਾਲ ਕਿਵੇਂ ਮਾੜਾ ਹੋ ਸਕਦਾ ਹੈ ? ਜਾਂ ਫਿਰ ਉਹ ਸੋਚਦੀ ਕਿ ਮੇਰੇ ਮਾਂ ਪਿਉ ਜਦੋਂ ਇਸ ਰਿਸ਼ਤੇ ਤੋਂ ਖੁਸ਼ ਹਨ ਤਾਂ ਮੈਂ ਵੀ ਖੁਸ਼ ਹੀ ਰਹਾਂਗੀ । ਮੇਰੀ ਖੁਸ਼ੀ ਮੇਰੇ ਘਰਦਿਆਂ ਨਾਲ ਹੀ ਬੱਝੀ ਹੋਈ ਹੈ ।

ਸਰਬਜੀਤ ਆਪਣੇ ਮਾਂ ਪਿਉ ਨੂੰ ਖੁਸ਼ ਵੇਖ ਕੇ ਖੁਸ਼ ਸੀ ਤੇ ਉਹਦੀ ਮਾਂ ਆਪਣੀ ਧੀ ਦੇ ਚਿਹਰੇ ਤੇ ਰੀਝਾਂ ਤੇ ਚਾਵਾਂ ਦੇ ਰੰਗ ਵੇਖ ਕੇ। ਗਲੀ ਗੁਆਂਢ ਵਿੱਚ ਵੀ ਬਹੁਤ ਚਾਅ ਕੀਤਾ ਗਿਆ ਕਿ ਚਲੋ ਧੀ ਧਿਆਣੀ ਆਪਣਾ ਘਰ ਸਾਂਭੇ । ਚਾਵਾਂ ਨਾਲ ਹਲਦੀ ਦੇ ਟਿੱਕੇ ਲਾ ਚਿੱਠੀ ਤੋਰੀ ਗਈ । ਸੁੱਖੀ ਸਾਂਦੀ ਵਿਆਹ ਦਾ ਦਿਨ ਆ ਗਿਆ । ਸਾਰੇ ਸ਼ਗਨ ਮਨਾਏ ਗਏ, ਸੁਹਾਗ ਗਾਏ ਗਏ, ਵਟਣਾ ਮਲਿਆ ਤੇ ਉਹ ਚੂੜੇ ਤੇ ਮਹਿੰਦੀ ਨਾਲ ਗੱਲਾਂ ਕਰਦੀ ਕਲੀਰਿਆਂ ਨਾਲ ਸਾਂਝ ਪਾ , ਸੂਹੇ ਸੂਟ 'ਚ ਸਜੀ ਡੋਲੀ ਜਾ ਬੈਠੀ ।

ਉਹ ਸਾਰੇ ਰਾਹ ਸੋਚਦੀ ਰਹੀ ਆਪਣੀ ਆਉਣ ਵਾਲੀ ਜ਼ਿੰਦਗੀ ਦੇ ਸੁਨਹਿਰੀ ਪਲਾਂ ਬਾਰੇ । ਗੱਡੀ 'ਚ ਬੈਠੀ ਉਹ ਆਪਣੇ ਆਪ ਗੱਲਾਂ ਕਰਦੀ ਰਹੀ ਕਿ ਹੁਣ ਤਾਂ ਮੇਰੇ ਘਰ ਦੇ ਸਾਰੇ ਖ਼ੁਸ਼ ਨੇ । ਚਲੋ ਹੁਣ ਕਦੇ ਮੇਰੀ ਮਾਂ ਨੂੰ ਮੇਰੀ ਚਾਚੀ ਦੀਆਂ ਦਿਲ ਚੀਰਵੀਆਂ ਗੱਲਾਂ ਵੀ ਨਹੀਂ ਸੁਣਨੀਆਂ ਪੈਣਗੀਆਂ । ਸੋਚਾਂ ਸੋਚਦੇ ਸੋਚਦੇ ਜਦੋਂ ਡੋਲੀ ਵਾਲੀ ਗੱਡੀ ਨੇ ਉਹਦੇ ਸਹੁਰੇ ਘਰ ਮੂਹਰੇ ਬਰੇਕ ਲਾਈ ਉਦੋਂ ਉਹਦੀ ਸੁਰਤ ਖੁੱਲ੍ਹੀ। ਸ਼ਗਨਾਂ ਦੇ ਨਾਲ ਉਹਨੂੰ ਡੋਲੀ ਚੋਂ ਬਾਹਰ ਕੱਢਿਆ ਗਿਆ । ਫਿਰ ਪਾਣੀ ਵਾਰ ਕੇ ਉਹਦੀ ਚਾਚੀ ਸੱਸ ਨੇ ਉਹਦਾ ਗ੍ਰਹਿ ਪ੍ਰਵੇਸ਼ ਕਰਵਾਇਆ । ਆਪਣੇ ਲਈ ਹੁੰਦੇ ਸ਼ਗਨਾਂ ਨੂੰ ਵੇਖ ਉਹ ਫੁੱਲੀ ਨਹੀਂ ਸੀ ਸਮਾ ਰਹੀ ,ਕਿਉਂਕਿ ਇਹ ਉਸ ਦੀ ਨਵੀਂ ਜ਼ਿੰਦਗੀ ਦੀ ਸ਼ੁਰੂਆਤ ਸੀ । ਪਰ ਉਹ ਆਪਣੇ ਸ਼ਗਨਾਂ ਦਾ ਸਾਮਾਨ ਦੇਖ ਕੇ ਉਦਾਸ ਵੀ ਹੋਈ ਕਿ ਉਹਨੂੰ ਸਿਲਕ ਦਾ ਸੂਟ ਤੇ ਤਿੱਲੇਦਾਰ ਜੁੱਤੀ ਵਰੀ ਵਿੱਚ ਕਿਧਰੇ ਨਜਰ ਨਹੀਂ ਆਏ।

ਦਿਨ ਬੀਤਣ ਲੱਗੇ ਜ਼ਿੰਦਗੀ ਤੁਰ ਪਈ ਨਵੀਂਆਂ ਲੀਹਾਂ ਤੇ । ਦਿਨਾਂ ਦੇ ਨਾਲ ਨਾਲ ਮਹੀਨੇ ਬੀਤਣ ਲੱਗੇ ਤੇ ਫਿਰ ਸਾਲ । ਇਸ ਤਰ੍ਹਾਂ ਦਸ ਸਾਲ ਬੀਤ ਗਏ । ਉਹ ਹਮੇਸ਼ਾ ਆਪਣੇ ਪਤੀ ਕੋਲ ਹਿਰਖ ਕਰਦੀ ਕਿ ਉਹਨੇ ਉਹਨੂੰ ਸ਼ਗਨਾਂ 'ਚ ਗੁਲਾਬੀ ਸਿਲਕ ਦਾ ਸੂਟ ਤੇ ਤਿੱਲੇਦਾਰ ਪੰਜਾਬੀ ਜੁੱਤੀ ਕਿਉਂ ਨਹੀਂ ਦਿੱਤੇ ? ਸ਼ੁਰੂ ਸ਼ੁਰੂ 'ਚ ਤਾਂ ਉਹ ਹੱਸਕੇ ਸਾਰ ਦਿੰਦਾ ਸੀ ਤੇ ਹੁਣ ਕਈ ਕਈ ਵਾਰ ਤਾਂ ਖਿੱਝ ਜਾਂਦੈ ਤੇ ਆਖਦਾ ,"ਤੂੰ ਨੀ ਰੱਜਣਾ ਕਦੇ ਸੂਟਾਂ ਨਾਲ । ਜਦੋਂ ਉਹ ਇੰਝ ਆਖਦਾ ਤਾਂ ਉਹ ਸੋਚੀ ਪੈ ਜਾਂਦੀ ਕਿ ਐਨੇ ਸਾਲਾਂ ਵਿੱਚ ਉਹਦੇ ਪਤੀ ਨੇ ਉਹਨੂੰ ਕਿੰਨੇ ਕੁ ਸੂਟ ਖਰੀਦ ਕੇ ਦਿੱਤੇ ਤੇ ਉਹਨਾਂ ਦੀ ਗਿਣਤੀ ਉਹ ਉਂਗਲਾਂ ਤੇ ਕਰ ਲੈਂਦੀ । ਕਿਉਂਕਿ ਉਹ ਤਾਂ ਹੁਣ ਤੱਕ ਤਕਰੀਬਨ ਆਏ ਗਏ ਕੱਪੜੇ ਜਾਂ ਫਿਰ ਆਪਣੇ ਪੇਕਿਆਂ ਤੋਂ


Sri Satguru Jagjit Singh Ji eLibrary NamdhariElibrary@gmail.com

ਕਿਸੇ ਤਿੱਥ ਤਿਓਹਾਰ ਤੇ ਮਿਲੇ ਕੱਪੜੇ ਹੀ ਹੰਢਾਉਂਦੀ ਆਈ ਸੀ ।

ਇਨ੍ਹਾਂ ਦਸਾਂ ਸਾਲਾਂ ਵਿਚ ਉਹਨੂੰ ਸਿਲਕ ਦਾ ਸੂਟ ਤੇ ਤਿੱਲੇਦਾਰ ਜੁੱਤੀ ਨਾ ਜੁੜੀ । ਉਹ ਹਮੇਸ਼ਾ ਆਪਣੇ ਪਤੀ ਨੂੰ ਆਖਦੀ ਕਿ ਉਹਨੂੰ ਬੜੀ ਰੀਝ ਸੀ ਕਿ ਉਹਦੇ ਸਹੁਰਿਆਂ ਤੋਂ ਉਹਨੂੰ ਸਿਲਕ ਦਾ ਸੂਟ ਤੇ ਤਿੱਲੇਦਾਰ ਜੁੱਤੀ ਮਿਲਦੀ। ਉਹ ਪਤੀ ਦੀ ਖ਼ੁਸ਼ੀ 'ਚ ਖ਼ੁਸ਼ ਹੁੰਦੀ ਤੇ ਉਹਦੇ ਦੁੱਖ 'ਚ ਦੁੱਖੀ । ਪਤੀ ਦੇ ਕੱਬੇ ਸੁਭਾਅ ਨੂੰ ਹੱਸ ਕੇ ਜਰ ਲੈਂਦੀ । ਭਾਵੇਂ ਉਹ ਉਸ ਦੀ ਲਾਹ ਪਾਹ ਕਰਨ ਲੱਗਿਆਂ ਦੇਰ ਨਾ ਲਾਉਂਦਾ ਪਰ ਉਹ ਹੱਸ ਕੇ ਸਾਰ ਦਿੰਦੀ । ਕਦੇ ਮੋੜਵਾਂ ਜਵਾਬ ਨਾ ਦਿੰਦੀ । ਡਰਦੀ ਸੀ ਪੇਕਿਆਂ 'ਚ ਵੀ ਪਿਉ ਦੇ ਭਾਂਬੜ ਵਰਗੇ ਗੁੱਸੇ ਤੋਂ ਕਿ ਉਹਨੇ ਵੀ ਪੇਕੇ ਵੜਨ ਨਹੀਂ ਦੇਣਾ ਮੈਨੂੰ । ਇਸ ਕਰ ਕੇ ਆਪਣੀ ਕਿਸਮਤ ਮੰਨ ਕੇ ਸਹਿ ਲੈਂਦੀ ਸੀ ਕੌੜਾ ਕੁਸੈਲਾ । ਉਹਦਾ ਪਤੀ ਪਿੰਡੋਂ ਦੂਰ ਸ਼ਹਿਰ ਵਿੱਚ ਆਪਣੇ ਵੱਡੇ ਭਰਾ ਦੀ ਦੁਕਾਨ ਤੇ ਉਹਦਾ ਹੱਥ ਵਟਾਉਂਦਾ ਸੀ । ਭਰਾ ਮਹੀਨੇ ਦਾ ਰਾਸ਼ਨ ਪਾਣੀ ਦੇ ਦਿੰਦਾ ਤੇ ਘਰ ਦਾ ਮਾੜਾ ਮੋਟਾ ਹੋਰ ਖਰਚਾ । ਦੁੱਧ ਲਈ ਉਹਨੇ ਦੋ ਮੱਝਾਂ ਰੱਖੀਆਂ ਹੋਈਆਂ ਸਨ । ਘਰ ਦੁੱਧ ਵਰਤ ਕੇ ਬਚਦਾ ਦੁੱਧ ਡੇਅਰੀ ਪਾ ਦਿੰਦੀ । ਸਰਬਜੀਤ ਲਾਡਾਂ ਚਾਵਾਂ ਨਾਲ ਦੋਵਾਂ ਬੱਚਿਆਂ ਨੂੰ ਪਾਲਣ ਲੱਗੀ । ਜਦੋਂ ਵਾਢੀ ਹੁੰਦੀ ਤਾਂ ਨਾ ਧੁੱਪ ਵੇਖਦੀ ਨਾ ਛਾਂ ਦਾਣੇ ਖਾਣ ਜੋਗੇ ਇਕੱਠੇ ਕਰ ਹੀ ਲੈਂਦੀ । ਸੋਹਣੀ ਦਿਨ ਕਟੀ ਹੋ ਰਹੀ ਸੀ ।

ਕਦੇ ਕਦਾਈਂ ਜੇਠ ਜੇਠਾਣੀ ਵੀ ਪਿੰਡ ਗੇੜਾ ਮਾਰ ਜਾਂਦੇ । ਜਦੋਂ ਉਹ ਪਿੰਡ ਆਉਂਦੇ ਸਰਬਜੀਤ ਦੇ ਚਾਅ ਸਾਂਭੇ ਨਾ ਜਾਂਦੇ । ਉਹ ਭੱਜੀ ਫਿਰਦੀ ਆਪਣੀ ਜੇਠਾਣੀ ਦੇ ਅੱਗੇ ਪਿੱਛੇ । ਸਰਬਜੀਤ ਦਾ ਪਤੀ ਜਿਆਦਾਤਰ ਆਪਣੇ ਭਰਾ ਦੇ ਘਰ ਹੀ ਰਹਿੰਦਾ ਸੀ । ਉਹ ਹਫਤੇ ਕੁ ਬਾਅਦ ਪਿੰਡ ਸੌਦਾ ਪੱਤਾ ਦੇਣ ਆਉਂਦਾ ਤੇ ਇੱਕ ਅੱਧਾ ਦਿਨ ਘਰ ਗੁਜਾਰ ਕੇ ਚਲਿਆ ਜਾਂਦਾ । ਜੁਆਕ ਵੱਡੇ ਹੋ ਰਹੇ ਸਨ। ਸਿਆਣੇ ਅਕਸਰ ਕਹਿੰਦੇ ਨੇ ਜਦੋਂ ਜੁਆਕ ਵੱਡੇ ਹੋਣ ਲੱਗਣ ਤਾਂ ਫੇਰ ਮਾਂ ਦੇ ਲਾਡ ਦੇ ਨਾਲ ਨਾਲ ਪਿਉ ਦੀ ਘੂਰ ਦਾ ਹੋਣਾ ਵੀ ਜਰੂਰੀ ਹੁੰਦੈ। ਪਰ ਜੇ ਵੇਖਿਆ ਜਾਵੇ ਤਾਂ ਸਰਬਜੀਤ 'ਕੱਲੀ ਹੀ ਪਾਲ ਰਹੀ ਸੀ ਜੁਆਕਾਂ ਨੂੰ, ਉਹ ਵੀ ਆਪਣੇ ਪਤੀ ਨੂੰ ਕਦੇ ਕੋਈ ਸ਼ਿਕਾਇਤ ਕੀਤਿਆਂ ਬਗੈਰ ।

ਪਿਛਲੇ ਮਹੀਨੇ ਉਹਦਾ ਪਤੀ ਤੜਕੇ ਹੀ ਉਹਦੇ ਜੇਠ ਜੇਠਾਣੀ ਦੇ ਆਉਣ ਦਾ ਸੁਨੇਹਾ ਲੈ ਆਇਆ। ਉਨ੍ਹਾਂ ਦੇ ਘਰ ਆਉਣ ਦੀ ਗੱਲ ਸੁਣ ਸਰਬਜੀਤ ਨੂੰ ਚਾਅ ਚੜ੍ਹ ਗਿਆ ਕਿਉਂਕਿ ਉਹਦੀ ਜੇਠਾਣੀ ਕਿਸੇ ਖਾਸ ਮੌਕੇ ਤੇ ਹੀ ਪਿੰਡ ਆਉਂਦੀ ਸੀ। ਉਹ ਸੋਚਾਂ 'ਚ ਪੈ ਗਈ ਕਿ ਅਜਿਹਾ ਕਿਹੜਾ ਖਾਸ ਮੌਕਾ ਆਉਣ ਵਾਲਾ ਹੈ ? ਫਿਰ ਅਚਨਚੇਤ ਉਹਦਾ ਧਿਆਨ ਰਸੋਈ ਵੱਲ ਦੌੜਿਆ ਤੇ ਉਹ ਆਪਣੇ ਪਤੀ ਨੂੰ ਸੌਦਿਆਂ ਬਾਰੇ ਪੁੱਛਣ ਲੱਗੀ ਕਿ ਇਸ ਵਾਰੀ ਖਾਲੀ ਹੱਥ ਹੀ ਆ ਗਏ ? ਤਾਂ ਉਸਦਾ ਪਤੀ ਆਖਣ ਲੱਗਿਆ ਵੀਰੇ ਨੇ ਹਾਲੇ ਪੈਸੇ ਨਈ ਦਿੱਤੇ । ਖਾਲੀ ਹੱਥ ਤੜਕੇ ਤੜਕੇ ਕਿਹੜੀ ਦੁਕਾਨ ਤੇ ਜਾ ਕੇ ਖੜ੍ਹ ਜਾਂਦਾ ? ਪਤੀ ਦੇ ਮੂੰਹੋਂ ਇਹ ਗੱਲਾਂ ਸੁਣ ਉਹ ਰਸੋਈ ਵੱਲ ਤੁਰ ਪਈ ਤੇ ਚਾਹ ਧਰਨ ਲੱਗੀ ਪਰ ਜਦੋਂ ਚਾਹ ਪੱਤੀ ਵਾਲੇ ਡੱਬੇ 'ਚ ਹੱਥ ਮਾਰਿਆ ਤਾਂ ਖਾਲੀ ਵੇਖ ਝੱਟ ਆਪਣੀ ਗੁਆਂਢਣ ਹਰਨਾਮੋ ਦਾ ਬੂਹਾ ਜਾ ਖੜਕਾਇਆ। ਚਾਹ ਬਣਾਉਂਦੇ ਹੋਏ ਉਹ ਆਪਣੇ ਘਰ ਦੀ ਖਸਤਾ ਹਾਲਤ ਬਾਰੇ ਸੋਚਣ ਲੱਗੀ। ਉਹ ਸੋਚਣ ਲੱਗੀ ਕਿ ਉਹਦਾ ਪਤੀ ਤੇ ਉਹਦਾ ਜੇਠ ਇੱਕੋ ਪਿਉ ਦੇ ਪੁੱਤ ਪਰ ਕਿੰਨਾ ਫਰਕ ? ਭਾਵੇਂ ਮੇਰਾ ਪਤੀ ਮੇਰੇ ਜੇਠ ਕੋਲ ਦਿਨ ਰਾਤ ਕੰਮ ਕਰਦਾ ਪਰ ਫੇਰ ਵੀ ਸਾਨੂੰ ਦੋ ਵਕਤ ਦੀ ਰੋਟੀ ਨੀ ਚੱਜ ਨਾਲ ਜੁੜਦੀ । ਚਲੋ ਕਰਮ ਆਪੋ ਆਪਣੇ। ਫੇਰ ਸੋਚਦੀ ਅਗਲੇ ਨੂੰ ਵੀ ਸੋਚਣਾ ਚਾਹੀਦੈ ਕਿ ਸਭ ਦੇ ਢਿੱਡ ਲੱਗੇ ਨੇ...ਤੇ ਢਿੱਡ ਰੋਟੀ ਮੰਗਦਾ...ਫੇਰ ਅਚਨਚੇਤ ਉਹਦੀ ਸੋਚਾਂ ਦੀ ਤੰਦ ਜੇਠਾਣੀ ਨਾਲ ਜਾ ਜੁੜੀ ਕਿ ਨਾਂ ਵੀ ਰਾਣੀ ਤੇ ਉਂਝ ਵੀ ਰਾਣੀ। ਕਦੇ ਹਲਕਾ ਕੱਪੜਾ ਨਈ ਪਾਇਆ ਦੇਖਿਆ । ਨਿੱਤ ਨਵਾਂ ਤੇ ਨਵਾਂ ਕੱਪੜਾ ਹੰਢਾਉਂਦੀ । ਪਤੀ ਨੂੰ ਚਾਹ ਦਾ ਗਿਲਾਸ ਫੜਾ , ਰੋਟੀ ਨਾਲ ਨੂੰ ਕੀ ਧਰੇ ? ਸੋਚਣ ਲੱਗੀ । ਅੱਜ ਤਾਂ ਘਰ 'ਚ ਦਾਲ ਵੀ ਨਹੀਂ । ਗਰੀਬ ਦਾ ਕੀ ਐ? ਉਹ ਤਾਂ ਅਚਾਰ ਨਾਲ ਵੀ ਰੋਟੀ ਦੀ ਬੁਰਕੀ ਖਾ ਲੈਂਦਾ । ਗਰੀਬ ਨੇ ਤਾਂ ਢਿੱਡ ਈ ਭਰਨਾ ਹੁੰਦਾ। ਢਿੱਡ ਭਰਿਆਂ ਬਿਨਾਂ ਸਰਦਾ ਜੋ ਨਈ , ਜੇ ਸਰਦਾ ਹੁੰਦਾ ਤਾਂ ਪਾਣੀ ਦੇ ਘੁੱਟ ਨਾਲ ਈ ਸਬਰ ਕਰ ਲੈਂਦਾ। ਉਹ ਰਸੋਈ 'ਚ ਬਾਰੀ ਤੇ ਅਖਬਾਰ ਹੇਠਾਂ ਹੱਥ ਮਾਰ ਲੱਭਣ ਲੱਗੀ , ਜੇ ਕੋਈ ਰੁਪਿਆ ਲੱਭ ਜਾਵੇ। ਉਹ ਕਦੇ ਕਦਾਈਂ ਉੱਥੇ ਪੈਸਾ ਧੇਲਾ ਰੱਖ ਦਿੰਦੀ ਸੀ ਜਿਹੜਾ ਅੜਦੇ ਥੁੜ੍ਹਦੇ ਨੂੰ ਕੰਮ ਆ ਜਾਂਦਾ ਸੀ ਤੇ ਅੱਜ ਵੀ ਸਰ ਗਿਆ। ਬਾਰੀ ਤੋਂ ਪੰਜਾਹ ਰੁਪਏ ਦਾ ਨੋਟ ਚੁੱਕ ਉਹਨੇ ਆਪਣੇ ਪੁੱਤ ਕਰਮੇ ਨੂੰ ਹਾਕ ਮਾਰੀ ਕਿ ਹੱਟੀ ਤੋਂ ਜਾ ਕੇ ਪੰਜਾਹਾਂ ਦੀ ਮਾਂਹਾਂ ਦੀ ਦਾਲ ਲੈ ਆਵੇ ਤਾਂ ਜੋ ਜੇਠ ਜੇਠਾਣੀ ਲਈ ਦਾਲ ਚੁੱਲ੍ਹੇ ਤੇ ਧਰ ਦਏ। ਉਨ੍ਹਾ ਦੇ ਆਉਂਦਿਆਂ ਤੱਕ ਦਾਲ ਰਿੱਝ ਜਾਵੇ ।

ਇਸ ਵਾਰ ਜਦੋਂ ਸਰਬਜੀਤ ਦੀ ਜੇਠਾਣੀ ਪਿੰਡ ਆਈ , ਉਹਨੂੰ ਵੇਖ ਕੇ ਸਰਬਜੀਤ ਨੂੰ ਆਪਣੀ ਪੁਰਾਣੀ ਅਧੂਰੀ ਸਹਿਕਦੀ ਰੀਝ ਚੇਤੇ ਆ ਗਈ । ਉਹਦੀ ਜੇਠਾਣੀ ਰਾਣੀ ਦੇ ਸਿਲਕ ਦਾ ਸੂਟ ਪਾਇਆ ਵੇਖ ਉਹਦੀ ਨਿਗਾਹ ਪੈਂਦੇ ਸਾਰ ਉਹਦੇ ਪੈਰਾਂ ਤੇ ਜਾ ਪਈ। ਉਹਦੇ ਪੰਜਾਬੀ ਤਿੱਲੇ ਦੀ ਕੱਢੀ ਜੁੱਤੀ ਖੂਬ ਜੱਚ ਰਹੀ ਸੀ ।



Sri Satguru Jagjit Singh Ji eLibrary NamdhariElibrary@gmail.com

ਸਰਬਜੀਤ ਦੇ ਮਨ ਨੂੰ ਅਧੂਰੀ ਰੀਝ ਦੇ ਪਰਛਾਵੇਂ ਦੇ ਸੇਕ ਨੇ ਘੇਰ ਲਿਆ। ਉਹ ਆਪਣੇ ਪੈਰਾਂ ਵਿੱਚ ਪਾਈ ਹੋਈ ਘਸੀ , ਗੋਹੇ ਨਾਲ ਲਿਬੜੀ ਕੈਂਚੀ ਚੱਪਲ ਨੂੰ ਘੂਰਨ ਲੱਗੀ । ਉਹਦੀ ਜੇਠਾਣੀ ਅੱਜ ਆਪਣੀ ਧੀ ਦੇ ਪੱਕੇ ਹੋਏ ਸਾਕ ਦੀ ਖੁਸ਼ੀ ਸਾਂਝੀ ਕਰਨ ਆਈ ਸੀ । ਜਦੋਂ ਉਹਦੀ ਜੇਠਾਣੀ ਰਾਣੀ ਨੇ ਉਹਨੂੰ ਅਗਲੇ ਮਹੀਨੇ ਵਿਆਹ ਬਾਰੇ ਦੱਸਿਆਂ, ਸਰਬਜੀਤ ਨੂੰ ਚਾਅ ਚੜ੍ਹ ਗਿਆ । ਉਹ ਆਖਣ ਲੱਗੀ," ਚਲੋ ਚੰਗਾ ! ਧੀਆਂ ਦੇ ਸਾਕ ਤਾਂ ਜਿੰਨੀ ਛੇਤੀ ਹੋ ਜਾਣ ਉੱਨਾ ਚੰਗਾ । ਉਮਰ ਸਿਰ ਸਾਕ ਵਧੀਆ ਰਹਿੰਦੇ ।" ਰਾਣੀ ਉਹਦੀ ਗੱਲ ਸੁਣ ਕੇ ਆਖਣ ਲੱਗੀ ,"ਤਾਈਆਂ ਚਾਚੀਆਂ ਵੀ ਮਾਵਾਂ ਬਰਾਬਰ ਹੁੰਦੀਆਂ । ਮੈਥੋਂ ਕੱਲੀ ਤੋਂ ਵਿਆਹ ਦਾ ਚੱਕਣ ਨਹੀਂ ਸਾਂਭ ਹੋਣਾ । ਤੂੰ ਹਫਤਾ ਪਹਿਲਾਂ ਆ ਜਾਵੀਂ । ਜੇਠਾਣੀ ਦੀਆਂ ਗੱਲਾਂ ਸੁਣ ਸਰਬਜੀਤ ਆਖਣ ਲੱਗੀ ,"ਆਉਣ ਨੂੰ ਤਾਂ ਮੈਂ ਭਲਾ ਦਸ ਦਿਨ ਪਹਿਲਾਂ ਆ ਜਾਵਾਂ ਪਰ ਮੇਰੀਆਂ ਦੋ ਮੱਝਾਂ ਕਿਹਨੇ ਸਾਂਭਣੀਆਂ ? ਸੁੱਖ ਨਾਲ ਸੋਹਣਾ ਦੁੱਧ ਦਿੰਦੀਆਂ । ਮੈਂ ਡੇਅਰੀ ਵੀ ਦੁੱਧ ਪਾ ਆਉਂਦੀ। ਮੱਝਾਂ ਦੇ ਕੱਖ ਕੰਡੇ ਦੀ ਖੇਚਲ ਕੌਣ ਕਰੂੰ ?" ਸਰਬਜੀਤ ਦੀ ਗੱਲ ਸੁਣ ਰਾਣੀ ਆਖਣ ਲੱਗੀ, "ਇਹ ਮੈਨੂੰ ਨਹੀਂ ਪਤਾ ...ਜੇ ਤੇਰੀ ਆਪਣੀ ਧੀ ਦਾ ਵਿਆਹ ਹੁੰਦਾ ਫੇਰ ਵੀ ਭਲਾ ਤੂੰ ਐਦਾਂ ਈ ਕਹਿੰਦੀ? ਮਰਜ਼ੀ ਤੇਰੀ ... ਮੇਰਾ ਭਲਾ ਕੀ ਜ਼ੋਰ ਤੇਰੇ ਤੇ ?" ਆਪਣੀ ਜੇਠਾਣੀ ਰਾਣੀ ਦੀਆਂ ਐਨੇ ਮਾਣ ਅਤੇ ਹੱਕ ਭਰੀਆਂ ਗੱਲਾਂ ਸੁਣ ਸਰਬਜੀਤ ਨੇ ਉਹਨੂੰ ਜੁਬਾਨ ਦੇ ਦਿੱਤੀ ਕਿ ਉਹ ਹਫਤਾ ਪਹਿਲਾਂ ਆ ਜਾਵੇਗੀ ।

ਥੋੜ੍ਹੇ ਦਿਨ ਇੰਜ ਹੀ ਬੀਤ ਗਏ । ਵਿਆਹ ਤੋਂ ਪੰਦਰਾਂ ਕੁ ਦਿਨ ਪਹਿਲਾਂ ਸਰਬਜੀਤ ਦਾ ਪਤੀ ਜਦੋਂ ਘਰ ਆਇਆ ,ਉਹਦੇ ਹੱਥਾਂ ਵਿੱਚ ਨਵੇਂ ਨਕੋਰ ਕੱਪੜਿਆਂ ਵਾਲੇ ਲਿਫ਼ਾਫ਼ੇ ਵੇਖ ਉਹਦੇ ਜੁਆਕ ਚਾਈਂ ਚਾਈਂ ਉਹਦੇ ਆਲ਼ੇ ਦੁਆਲੇ ਘੁੰਮਣ ਘੇਰੀਆਂ ਪਾਉਣ ਲੱਗੇ। ਉਹ ਸਮਝ ਗਏ ਕਿ ਇਸ ਵਾਰ ਉਹਨਾਂ ਦੇ ਪਿਉ ਦੇ ਹੱਥ ਵਿੱਚ ਉਨ੍ਹਾਂ ਲਈ ਵਿਆਹ ਤੇ ਪਾਉਣ ਵਾਲੇ ਕੱਪੜੇ ਹਨ। ਸਰਬਜੀਤ ਦੇ ਮਨ ਅੰਦਰ ਵੀ ਰੀਝ ਉੱਠ ਖੜ੍ਹੀ ਹੋਈ ਲਿਫਾਫੇ ਵਿਚਲੇ ਕੱਪੜੇ ਵੇਖਣ ਦੀ । ਜਦੋਂ ਉਹਦਾ ਪਤੀ ਬੱਚਿਆਂ ਨੂੰ ਵਿਆਹ ਤੇ ਪਾਉਣ ਲਈ ਲਿਆਂਦੇ ਕੱਪੜੇ ਵਿਖਾਉਣ ਲੱਗਿਆ ਉਹਨੇ ਇੱਕ ਲਿਫਾਫਾ ਪੇਟੀ ਤੇ ਰੱਖ ਦਿੱਤਾ ਅਤੇ ਸਾਰਿਆਂ ਨੂੰ ਹਦਾਇਤ ਕੀਤੀ ਕਿ ਇਸ ਵਿੱਚ ਉਸ ਦਾ ਜ਼ਰੂਰੀ ਸਮਾਨ ਹੈ ਇਸ ਨੂੰ ਕੋਈ ਨਹੀਂ ਛੇੜੇਗਾ । ਦੋਵੇਂ ਬੱਚੇ ਆਪੋ ਆਪਣੇ ਕੱਪੜੇ ਲੈ ਕੇ ਚਾਈਂ ਚਾਈਂ ਪਾ ਕੇ ਵੇਖਣ ਲੱਗੇ । ਸਰਬਜੀਤ ਦੇ ਮਨ ਚੋਂ ਇੱਕ ਅਜੀਬ ਜਿਹੀ ਚੀਸ ਨਿਕਲੀ ਕਿ ਇਸ ਵਾਰ ਵੀ ਮੇਰੇ ਲਈ ਕੁਝ ਨਹੀਂ ਲੈ ਕੇ ਆਏ । ਪਰ ਛੇਤੀ ਹੀ ਬੱਚਿਆਂ ਦੇ ਚਿਹਰੇ ਦੀ ਰੌਣਕ ਹੇਠ ਉਹ ਚੀਸ ਦੱਬ ਗਈ । ਉਹਨੇ ਪੇਟੀ ਤੋਂ ਲਿਫ਼ਾਫ਼ਾ ਚੁੱਕ ਪਰ੍ਹੇ ਰੱਖ ਦਿੱਤਾ ਅਤੇ ਪੇਟੀ ਚੋਂ ਉਹਦੀ ਭਾਬੀ ਦਾ ਦਿੱਤਾ ਹੋਇਆ ਸੂਟ ਵੇਖਣ ਲੱਗੀ ਜਿਹੜਾ ਇਸ ਵਾਰ ਰੱਖੜੀਆਂ ਤੇ ਉਹਨੂੰ ਦਿੱਤਾ ਸੀ । ਉਂਜ ਤਾਂ ਸੂਟ ਸੋਹਣਾ ਸੀ ਪਰ ਸਰਬਜੀਤ ਨੂੰ ਉਹਦਾ ਰੰਗ ਭੋਰਾ ਪਸੰਦ ਨਹੀਂ ਸੀ । ਇਸ ਲਈ ਉਹਨੇ ਇਹ ਸੋਚ ਕੇ ਪੇਟੀ ਵਿੱਚ ਰੱਖ ਦਿੱਤਾ ਸੀ ਕਿ ਕਿਤੇ ਦੇਣ ਲੈਣ ਦੇ ਕੰਮ ਆ ਜਾਵੇਗਾ । ਪਰ ਹੁਣ ਸੋਚਿਆ ਕਿ ਚਲੋ ਉਹਦੇ ਨਾਲ ਹੀ ਵਿਆਹ ਦਾ ਕੰਮ ਸਾਰ ਲਵਾਂਗੀ । ਉਹ ਸੂਟ ਪੇਟੀ ਤੇ ਰੱਖ ਆਪ ਰਸੋਈ ਵਿਚ ਭਾਂਡੇ ਧੋਣ ਲੱਗੀ । ਉਹਨੇ ਸੋਚਿਆ ਕਿ ਆਪਣੀ ਗੁਆਂਢਣ ਹਰਨਾਮ ਕੌਰ ਦੀ ਨੂੰਹ ਨੂੰ ਸੂਟ ਸਿਊਣ ਲਈ ਦੇ ਆਵੇ । ਜਦੋਂ ਉਹ ਭਾਂਡੇ ਧੋ ਕਮਰੇ ਵਿੱਚ ਵਾਪਸ ਆਈ ਤਾਂ ਪੇਟੀ ਤੇ ਗੁਲਾਬੀ ਰੰਗ ਦਾ ਸਿਲਕ ਦਾ ਸੂਟ ਅਤੇ ਪੰਜਾਬੀ ਤਿੱਲੇਦਾਰ ਜੁੱਤੀ ਵੇਖ ਉਹਦੀਆਂ ਅੱਖਾਂ ਭਰ ਆਈਆਂ । ਉਹ ਆਪਣੇ ਪਤੀ ਦੇ ਮੁਸਕਰਾਉਂਦੇ ਹੋਏ ਚਿਹਰੇ ਵੱਲ ਵੇਖ ਕੇ ਮੁਸਕਰਾ ਪਈ । ਅੱਜ ਉਹਨੂੰ ਆਪਣੇ ਆਪ ਤੇ ਬਹੁਤ ਮਾਣ ਮਹਿਸੂਸ ਹੋ ਰਿਹਾ ਸੀ ਕਿ ਉਹਦੇ ਪਤੀ ਨੇ ਉਹਦੀ ਐਨੇ ਸਾਲਾਂ ਦੀ ਰੀਝ ਪੁਗਾ ਦਿੱਤੀ । ਉਹ ਭੱਜੀ ਭੱਜੀ ਆਪਣੀ ਗੁਆਂਢਣ ਕੋਲ ਸਿਲਕ ਦਾ ਗੁਲਾਬੀ ਸੂਟ ਸਿਉਣ ਲਈ ਦੇ ਆਈ। ਉਹਨੇ ਗੱਲਾਂ ਗੱਲਾਂ ਵਿੱਚ ਹਰਨਾਮ ਕੌਰ ਨੂੰ ਮਨਾ ਲਿਆ ਕਿ ਉਹ ਇਕ ਹਫਤੇ ਲਈ ਉਹਦੀਆਂ ਮੱਝਾਂ ਨੂੰ ਸਾਂਭੇਗੀ । ਇਸ ਬਦਲੇ ਉਹ ਹਫਤੇ ਭਰ ਦਾ ਦੁੱਧ ਭਾਵੇਂ ਵਰਤੇ ਭਾਵੇਂ ਡੇਅਰੀ ਪਾਵੇ ਉਹਦੀ ਮਰਜੀ। ਰਿਸ਼ਤਿਆਂ ਲਈ ਉਹ ਸਭ ਨਫ਼ੇ ਨੁਕਸਾਨ ਝੱਲਣ ਲਈ ਤਿਆਰ ਸੀ ।

ਆਪਣੀ ਜੇਠਾਣੀ ਨੂੰ ਦਿੱਤੀ ਹੋਈ ਆਪਣੀ ਜੁਬਾਨ ਦਾ ਮਾਣ ਰੱਖਦੇ ਹੋਏ ਉਹ ਹਫਤਾ ਪਹਿਲਾਂ ਆਪਣੀ ਜਠਾਣੀ ਦੇ ਘਰ ਪਹੁੰਚ ਗਈ । ਉਹ ਇੰਜ ਨੱਠ ਭੱਜ ਕੇ ਕੰਮ ਕਰ ਰਹੀ ਸੀ ਜਿਵੇਂ ਸੱਚਮੁਚ ਉਹਦੀ ਧੀ ਦਾ ਹੀ ਵਿਆਹ ਹੋਵੇ। ਵਿਆਹ ਵਾਲੇ ਦਿਨ ਉਹ ਬਹੁਤ ਜਚ ਰਹੀ ਸੀ । ਉਹ ਆਪਣੇ ਗੁਲਾਬੀ ਸਿਲਕ ਦੇ ਸੂਟ ਅਤੇ ਜੁੱਤੀ ਨੂੰ ਵਾਰ ਵਾਰ ਨਿਹਾਰ ਰਹੀ ਸੀ। ਨਿਹਾਰਦੀ ਵੀ ਕਿਉਂ ਨਾ ਵਿਆਹ ਦੇ ਐਨੇ ਵਰ੍ਹਿਆਂ ਪਿੱਛੋਂ ਤਾਂ ਉਹਦੀ ਰੀਝ ਪੂਰੀ ਹੋਈ ਸੀ । ਹੁਣ ਤਕ ਤਾਂ ਉਹ ਆਏ ਗਏ ਕੱਪੜਿਆਂ ਨਾਲ ਹੀ ਤਨ ਢੱਕਦੀ ਆ ਰਹੀ ਸੀ ਜਾਂ ਫਿਰ ਕਿਸੇ ਤਿੱਥ ਤਿਉਹਾਰ ਤੇ ਆਪਣੇ ਮਾਪਿਆਂ ਵੱਲੋਂ ਆਏ ਕੱਪੜੇ ਚਾਈਂ ਚਾਈਂ ਹੰਢਾ ਲੈਂਦੀ । ਵਿਆਹ ਸੁੱਖੀ ਸਾਂਦੀ ਹੋ ਗਿਆ। ਕੁੜੀ ਸ਼ਗਨਾਂ ਨਾਲ ਆਪਣੇ ਸੁਹਰੇ ਘਰ ਤੁਰ ਗਈ। ਵਿਆਹ ਤੋਂ ਅਗਲੇ ਦਿਨ ਉਹ ਘਰ ਦੀ


Sri Satguru Jagjit Singh Ji eLibrary NamdhariElibrary@gmail.com

ਸਾਫ਼ ਸਫ਼ਾਈ ਵਿੱਚ ਰੁੱਝ ਗਈ। ਐਨੇ ਨੂੰ ਉਹਦੀ ਜੇਠਾਣੀ ਦੀ ਇੱਕ ਗੁਆਂਢਣ ਉਨ੍ਹਾਂ ਦੇ ਘਰ ਆ ਬੈਠੀ । ਸਰਬਜੀਤ ਚਾਈਂ ਚਾਈਂ ਉਹਦੇ ਲਈ ਚਾਹ ਬਣਾ ਤੇ ਇੱਕ ਪਲੇਟ ਵਿੱਚ ਸੀਰਨੀ ਪਾ ਕੇ ਲੈ ਆਈ । ਜੇਠਾਣੀ ਦਾ ਸਿਰ ਦੁਖਦਾ ਸੀ ਤੇ ਉਹ ਚੁੱਪ ਚਾਪ ਬੈੱਡ ਤੇ ਬੈਠੀ ਹੋਈ ਸੀ ਕਿ ਅਚਾਨਕ ਗੁਆਂਢਣ ਨੇ ਗੱਲ ਸ਼ੁਰੂ ਕੀਤੀ ,“ ਧੀਏ !ਕੀ ਨਾਂ ਕੀ ਤੇਰਾ ?“

ਉਹ ਬੜੇ ਮੋਹ ਨਾਲ ਪੁੱਛ ਰਹੀ ਸੀ ਤੇ ਸਰਬਜੀਤ ਨੂੰ ਉਸਦਾ ਧੀਏ ਕਹਿ ਕੇ ਬੁਲਾਉਣਾ ਉਸ ਦੇ ਮਨ ਨੂੰ ਟੁੰਬ ਗਿਆ ,“ ਉਹ ਬੜੀ ਹਲੀਮੀ ਨਾਲ ਆਖਣ ਲੱਗੀ ,“ ਜੀ !ਸਰਬਜੀਤ ”

ਗੁਆਂਢਣ ਉਸ ਦੀ ਜੇਠਾਣੀ ਤੇ ਉਸਦੇ ਵੱਲ ਵੇਖਦੀ ਹੋਈ ਕਹਿਣ ਲੱਗੀ ,“ ਧੀਏ ! ਮੇਰੀ ਪੋਤੀ ਦਾ ਵਿਆਹ ਹੈ ਅਗਲੇ ਹਫਤੇ।ਹੁਣ ਤੂੰ ਕਿਤੇ ਨਾ ਜਾਈਂ ।ਥੋੜ੍ਹੇ ਦਿਨ ਹੋਰ ਰੁਕ ਜਾ।”

ਸਰਬਜੀਤ ਨੂੰ ਉਹਦੇ ਹੱਕ ਤੇ ਲਾਡ ਨਾਲ ਕਹੇ ਬੋਲ ਸੁਣ ਕੇ ਬਹੁਤ ਚੰਗਾ ਲੱਗਾ । ਉਹ ਉਸੇ ਲਾਡ ਨਾਲ ਆਖਣ ਲੱਗੀ ,“ਮਾਂ ਜੀ ! ਹੋਰ ਤਾਂ ਕੁਝ ਨਈ... ਬੱਚਿਆਂ ਦੇ ਪੇਪਰ ਨੇ... ਨਾਲੇ ਮੈਂ ਆਪਣਾ ਘਰ ਵੀ ਵੇਖਣਾ ਜਾ ਕੇ... ਕਿੰਨੇ ਦਿਨ ਹੋ ਗਏ ! ਗੁਆਂਢੀਆਂ ਨੂੰ ਕਹਿ ਕੇ ਆਈ ਪਸ਼ੂ ਸਾਂਭਣ ਲਈ। ਹੋਰ ਰਹਿ ਕੇ ਨਹੀਂ ਸਰਨਾ ਮੇਰਾ ।”

ਉਹ ਬਜ਼ੁਰਗ ਮਾਣ ਨਾਲ ਆਖਣ ਲੱਗੀ ,“ ਤੇਰਾ ਹੱਕ ਨਹੀਂ ਰੱਖਦੀ ਮੈਂ ।ਤੈਨੂੰ ਤੇਰੇ ਕੰਮ ਦਾ ਪੂਰਾ ਲਾਗ ਦਊਂਗੀ ਮੈਂ। ਉਂਝ ਵੀ ਤੂੰ ਸੋਹਣੀ ਸੁਨੱਖੀ ਤੇ ਸਾਫ ਸੁਥਰੀ ਐ। ਕੰਮ ਨੂੰ ਵੀ ਸੋਹਣਾ ਹੱਥ ਪਾਉਂਦੀ ,ਜਿਵੇਂ ਘਰ ਦਾ ਵਿਆਹ ਹੋਵੇ । ਜਿੱਦਾਂ ਦਾ ਸਿਲਕ ਦਾ ਸੂਟ ਤੇ ਤਿੱਲੇਦਾਰ ਪੰਜਾਬੀ ਜੁੱਤੀ ਰਾਣੀ ਨੇ ਦਿੱਤੀ ਤੈਨੂੰ ਉਹਦੇ ਨਾਲੋਂ ਵੀ ਵਧੀਆ ਦਊਂਗੀ ।” ਗੁਆਂਢਣ ਦੀਆਂ ਗੱਲਾਂ ਸੁਣ ਸਰਬਜੀਤ ਦੇ ਚਿਹਰੇ ਦਾ ਰੰਗ ਉੱਡ ਗਿਆ । ਉਹ ਆਪਣੀ ਜੇਠਾਣੀ ਦੇ ਮੂੰਹ ਵੱਲ ਵੇਖਣ ਲੱਗੀ ਜਿਹੜੀ ਸਰਬਜੀਤ ਤੋਂ ਨਜ਼ਰਾਂ ਚੁਰਾ ਰਹੀ ਸੀ । ਸਰਬਜੀਤ ਚੁੱਪ ਚਾਪ ਬਿਨਾਂ ਕੁਝ ਆਖਿਆ ਉਥੋਂ ਉੱਠ ਅੰਦਰ ਗਈ ਤੇ ਆਪਣਾ ਸਾਮਾਨ ਪੈਕ ਕਰ ਜਦੋਂ ਤੁਰਨ ਲੱਗੀ ਤਾਂ ਆਪਣੇ ਘਰਵਾਲੇ ਨੂੰ ਸਿਲਕ ਦਾ ਸੂਟ ਤੇ ਜੁੱਤੀ ਫੜਾਉਂਦੇ ਹੋਏ ਆਖਣ ਲੱਗੀ ,“ ਕੁਝ ਰੀਝਾਂ ਅਧੂਰੀਆਂ ਹੀ ਚੰਗੀਆਂ ਉਨ੍ਹਾ ਪੂਰੀਆਂ ਰੀਝਾਂ ਨਾਲੋਂ ਜਿਹੜੀਆਂ ਰੂਹ ਤੇ ਕੰਡਿਆਂ ਵਾਂਗੂੰ ਜ਼ਿੰਦਗੀ ਭਰ ਚੁੱਭਦੀਆਂ ਰਹਿਣ ਤੇ ਅਜਿਹੀਆਂ ਰੀਝਾਂ ਦੀ ਕੀਮਤ ਲਾਉਂਣੀ ਆਪਣੇ ਵੱਸ ਵਿੱਚ ਨਹੀਂ ਹੁੰਦੀ।” ਉਹ ਆਪਣੇ ਦੋਵਾਂ ਜੁਆਕਾਂ ਨਾਲ ਬੱਸ ਅੱਡੇ ਵੱਲ ਤੁਰ ਪਈ ।

ਸੰਪਰਕ - 98143-385918

# ਹੁੰਦੇ ਸਾਂ ਅਸੀਂ ਵੀ ਸਾਊ ਨਿਰੇ

-ਪ੍ਰੋ. ਕੁਲਵੰਤ ਔਜਲਾ

ਸਭ ਕੁਝ ਡਿਜੀਟਲ ਹੋਣ ਨੂੰ ਫਿਰੇ
ਸਹਿਜ ਸੁਭਾਵਿਕ ਹੰਝੂ ਵੀ ਨਾ ਕਿਰੇ
ਕੁਝ ਵੀ ਪੱਕਾ ਤੇ ਪਾਕ ਨਾ ਰਿਹਾ
ਸੰਬੰਧ ਸਕੀਰੀਆ ਹੋ ਗਏ ਥੋੜ੍ਹ ਚਿਰੇ
ਚੀਕ ਬੁਲਬੁਲੀ ਮਾਰਨ ਤੋਂ ਡਰ ਲਗਦਾ
ਹਰਲ ਹਰਲ ਫਿਰਦੇ ਨੇ ਸਿਰਫਿਰੇ
ਗ਼ਰਜ਼ਾਂ ਦੀ ਘੁੰਮਣਘੇਰੀ ਵਿੱਚ ਘਿਰ ਗਏ
ਕਦੇ ਤੂਫ਼ਾਨਾਂ ਵਿੱਚ ਨਹੀਂ ਸਾਂ ਘਿਰੇ
ਦਫ਼ਨ ਹੋ ਗਿਆ ਰਿਸ਼ਤਾ ਬੇਸ਼ਕ
ਯਾਦ ਆਉਣ ਨਕਸ਼ ਉਂਜ ਤਿਰੇ
ਕੋਠੀਆਂ, ਕਾਰਾਂ, ਜਮੀਨਾਂ ਕੁਝ ਨਹੀਂ ਰਹਿਣਾ
ਰਹਿਣਗੇ ਸ਼ਾਇਰਾਨਾ ਸ਼ਬਦ ਮਿਰੇ
ਮਾਵਾਂ ਵਿੱਚ ਬੱਚਿਆਂ ਦੀ ਜਾਨ ਹੁੰਦੀ
ਰੋਂਦਾ ਬੱਚਾ ਅਖ਼ੀਰ ਮਾਂ ਕੋਲੋਂ ਵਿਰੇ
ਠੀਕ ਉਸ ਵੇਲੇ ਟੁੱਟ ਗਈ ਗੁਫ਼ਤਗੂ
ਲਗ ਚੱਲੀ ਸੀ ਗੱਲ ਜਦੋਂ ਬਿਲਕੁੱਲ ਸਿਰੇ
ਡਾਲਰਾਂ ਨਾਲ ਖੇਡਦਾ ਹੋਊ ਕਿੰਜ ਨਿਆਣਾ
ਦਿਲ ਮਾਂ ਦਾ ਸੋਚ ਸੋਚ ਘਿਰੇ
ਕਿੰਨੀ ਕਮਾਲ ਹੈ ਆਸਾਡੀ ਕਿਸਮਤ
ਜਦੋਂ ਵੀ ਗਿਰੇ ਅਸੀਂ ਟੀਸੀ ਤੋਂ ਗਿਰੇ
ਬਾਜ਼ਾਰ ਨੇ ਭੁੱਬਲ ਕਰ ਦਿੱਤਾ ਸਾਨੂੰ
ਹੁੰਦੇ ਸਾਂ ਅਸੀਂ ਵੀ ਸਾਊ ਨਿਰੇ
ਹਰ ਕਿਸੇ ਆਪਣੀ ਧਿਰ ਉਸਾਰ ਲਈ
ਕੁਲਵੰਤ ਵਰਗੇ ਰਹਿ ਗਏ ਬੇਧਿਰੇ।

ਸੰਪਰਕ: 84377-88856


Sri Satguru Jagjit Singh Ji eLibrary NamdhariElibrary@gmail.com

## Academic Experiments:

# Spatial De-coding the Kuka Memorial

Rahat Varma and Amitoz Pal Singh Boonga

ਅਮਿਤੋਜਪਾਲ ਸਿੰਘ ਬੂੰਗਾ ਸੁਸ਼ਾਂਤ ਸਕੂਲ ਆਫ ਆਰਟ ਐਂਡ ਆਰਕੀਟੈਕਚਰ, ਦਿੱਲੀ ਦਾ ਅਖੀਰਲੇ ਸਾਲ ਦਾ ਵਿਦਿਆਰਥੀ ਹੈ। ਉਸਨੇ ਆਪਣੀ ਗਾਈਡ ਅਸਿਸਟੈਂਟ ਪ੍ਰੋਫੈਸਰ ਰਾਹਤ ਵਰਮਾ ਦੀ ਮਦਦ ਨਾਲ "ਨਾਮਧਾਰੀ ਸ਼ਹੀਦੀ ਸਮਾਰਕ ਮਲੇਰਕੋਟਲਾ" ਦੇ ਆਰਕੀਟੈਕਚਰ ਉੱਤੇ ਆਪਣਾ ਪ੍ਰੋਜੈਕਟ ਤਿਆਰ ਕੀਤਾ ਹੈ। ਇਸ ਕੰਮ ਲਈ ਉਸਨੇ ਆਪਣੇ ਨਾਨਾ ਜੀ ਸ੍ਰ. ਤਾਰਾ ਸਿੰਘ ਅਨਜਾਣ ਜੀ ਦੀਆਂ ਨਾਮਧਾਰੀ ਇਤਿਹਾਸ ਨਾਲ ਸਬੰਧਤ ਪੁਸਤਕਾਂ ਦਾ ਅਧਿਆਨ ਕੀਤਾ ਹੈ। ਉਸਦੇ ਖੋਜ ਕਾਰਜ ਦੀ ਸੰਖੇਪ ਜਾਣਕਾਰੀ ਅਸੀਂ ਪਾਠਕਾਂ ਸਾਹਮਣੇ  ਰੱਖ ਰਹੇ ਹਾਂ ਜੋ ਕਿ ਵਿਦਿਆਰਥੀ ਵਰਗ ਲਈ ਮਦਦਗਾਰ ਅਤੇ ਪ੍ਰੇਰਨਾ ਸਰੋਤ ਹੋਵੇਗੀ।- ਸੰਪਾਦਕ

This project proposal was drafted out and submitted in the December of 2020, undertaken by Amitoz Pal Singh Boonga in his ninth semester at the Sushant School of Art and Architecture; Guided by Assistant Professor Rahat Varma. This academic scheme takes a sentiment of memory and identity as an approach to define a religious-cultural space, set out to tap on the emotion of reminisce, with respect to the Kuka Movement in early 1857. The movement was the first act of mobilisation for the demand of independence from the British Imperial Rule in a peaceful manner. The site of choice for the project was Malerkotla, Punjab, which had witnessed the gruesome act of open firing by 7 canons on a total of 66 Sikh Kukas, on the 18th day of January 1872: the day remembered as Malerkotla Shaheedi Diwas.




As a gesture of respect and introspection a detailed proposal was drafted out, the story arc line for which clearly establishes a need for revisiting the built space at the very location where the incident took place.The project plays with multiple synonyms and meanings to establish a deeper connect across time and space with the visitor. The architectural intervention attempts to create a shape that represents the elements of this religious community, where meditation and focus is represented along the main axis as an attempt to walk along the central spine of the site towards the metamorphically ultimate goal. The central axis guides visitors towards the eventual destination using peripheral landscape as an external guiding factor.

The material palette of the project is dominated by red burnt brick, as the local context provides for the raw material furthering the environmentally sustainable agenda, brick kilns being located within the 60-



Sri Satguru Jagjit Singh Ji eLibrary NamdhariElibrary@gmail.com



kilometre radius. The architectural concept is layered with metaphors of memory from the incident; for example, the lowest level and the highest-built level of the site differ by 6600mm to metaphorically represent the 66 shaheeds of the incident. 6.6% of the site is covered with water bodies which are placed in the south-east direction to increase the passive cooling creating an improved micro climate on site.The ideology to 'recreate and reinterpret' was replicated all across the site, a play on the memory was used as an tool to bring people together in unity for a common cause, a cause that looks for an ultimate surrender as the supreme goal. The project truly creates a symphony of memories and physical connections with the built. Each aspect is carefully detailed to the value of reminisce, creating a strong mental image of the project for the viewer.

The pedagogic techniques suggested by (Rahat; 2020), were to take a deep dive into the family linage and associations that were in the past. Amitoz, went on to refer literature that was scripted by his maternal grandfather, Late Prof. Tara Singh Anjan.

Prof. Tara Singh Anjan was a historian and a cultural researcher, his written work spans across the various subjects of the Namdhari Samprada and their work to make the Kuka Movement a success. in the book -Satguru Ram Singh and Kuka Movement; co-authored by Tara Singh Anjan and Rattan Saldi is a religious dedication to 150 years of the Kuka movement. Amitoz, set out to design the proposal under the guidance of his mentor Rahat Varma only when his emotional roots were connected to the subject.

About the Authors:
Rahat Varma:
Rahat Varma is an architect and a writer on architecture, urbanism and allied fields. She holds a Master's degree in Architecture and Urban Design from the University of Calgary, Canada. With a keen research interest in urban sociology and local architecture, she is an Assistant Professor at the Sushant School of Art and Architecture. She has expressed her critical thoughts on architecture and allied disciplines in her essays, research and interviews across various platforms.

Amitoz Pal Singh Boonga:
Amitoz Pal Singh Boonga is an architectural student, currently in his Final year at Sushant School of Art and Architecture. His past academic work successfully demonstrates the need to address context and look to create an interplay of emotions and memory. He wishes to set-up a boutique practice of his own and work in collaboration with associates who share the same passion.


Sri Satguru Jagjit Singh Ji eLibrary NamdhariElibrary@gmail.com

# ਸ੍ਰੀ ਜਪੁਜੀ ਸਾਹਿਬ ਦਾ ਸੁਖੈਨ ਉਰਦੂ ਨਜ਼ਮ ਵਿੱਚ ਟੀਕਾ

ਟੀਕਾਕਾਰ:- **ਖਾਨ ਬਹਾਦਰ ਖ਼੍ਵਾਜਾ ਦਿਲ ਮੁਹੰਮਦ ਐਮ.ਏ.**

ਗੁਰਮੁਖੀ ਲਿਪੀਕਾਰ:- **ਗਿਆਨੀ ਗੁਰਚਰਨ ਸਿੰਘ ਅੰਮ੍ਰਿਤਸਰ**

**ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ॥**

ਗਿਆਨ ਕੋ ਅਪਨਾ ਭੋਜਨ ਕਰ ਲੇ, ਰਹਿਮ ਤੇਰੀ ਭੰਡਾਰੀ ਹੋ।

ਹਰ ਮਨ ਮੇਂ ਜੋ ਨਾਦ ਬਜੇ, ਵੁਹ ਨਾਦ ਤੇਰੀ ਕਿਲਕਾਰੀ ਹੋ।

**ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ॥**

ਨਾਥੇ ਹੈਂ ਸਭ ਨਾਥ ਮੇਂ ਜਿਸ ਕੀ, ਨਾਥ ਵੁਹੀ ਹੋ ਨਾਥ ਤੇਰਾ।

ਦੌਲਤ ਜ਼ੋਰ ਕਰਾਮਤ ਉਨ ਕੇ, ਸਾਥੀ ਸੇ ਕਿਆ ਸਾਥ ਤੇਰਾ।

**ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥**

ਵਸਲ[1] ਔਰ ਹਿਜਰ[2] ਯੇਹੀ ਦੋਨੋਂ, ਦੁਨੀਆਂ ਕੇ ਕਾਮ ਚਲਾਤੇ ਹੈਂ।

ਕਿਸਮਤ ਮੇਂ ਜੋ ਲਿੱਖੇ ਹੈਂ, ਵੁਹ ਭਾਗ ਹਮੇਂ ਮਿਲ ਜਾਤੇ ਹੈਂ।

**ਆਦੇਸੁ ਤਿਸੈ ਆਦੇਸੁ॥**

ਉਸ ਕੋ ਹੈ ਆਦੇਸ ਸਦਾ, ਆਦੇਸ ਸਦਾ, ਆਦੇਸ ਸਦਾ।

**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੨੯॥**

ਅੱਵਲ, ਪਾਕ, ਅਨਾਦੀ, ਅਬਦੀ, ਜੁਗ ਜੁਗ ਮੇਂ ਇਕ ਭੇਸ ਸਦਾ।।੨੯।।

੧. ਸੰਜੋਗ। ੨. ਵਿਜੋਗ।

**ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥**

ਕਹਿਤੇ ਹੈਂ ਜਬ ਮਾਇਆ ਮਾਈ[1], ਪਾਸ ਖੁਦਾ ਕੇ ਆਈ ਹੈ।

ਦੇਵਤਾ ਉਸ ਨੇ ਤੀਨ[2] ਜਣੇ, ਤੀਨੋਂ ਕੇ ਹਾਥ ਖੁਦਾਈ ਹੈ।

**ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥**

ਇਕ ਸੰਸਾਰ ਬਨਾਤਾ ਹੈ, ਔਰ ਇਕ ਰੋਜ਼ੀ[3] ਪਹੁੰਚਾਤਾ ਹੈ।

ਇਕ ਜਾਂਚੇ ਇਅਮਾਲ[4] ਜਹਾਂ ਕੇ ਵੁਹ ਦੀਵਾਨ[5] ਲਗਾਤਾ ਹੈ।

**ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥**

ਲੇਕਿਨ ਸੱਚ ਪੂਛੋ ਤੋ ਦੁਨੀਆਂ, ਹੁਕਮ ਖੁਦਾ ਸੇ ਚਲਤੀ ਹੈ।

ਜੈਸੇ ਜੈਸੇ ਹੁਕਮ ਕਰੇ, ਯੇਹ ਵੈਸੇ ਵੈਸੇ ਚਲਤੀ ਹੈ।

**ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥**

ਵੁਹ ਉਨ ਸਭ ਕੋ ਦੇਖੇ ਭਾਲੇ, ਸਭ ਕਾ ਹਰਦਮ ਧਿਆਨ ਕਰੇ।

ਆਪ ਰਹੇ ਆਂਖੋਂ ਸੇ ਓਝਲ[6] ਆਕਿਲ[7] ਕੋ ਹੈਰਾਨ ਕਰੇ।

**ਆਦੇਸੁ ਤਿਸੈ ਆਦੇਸੁ॥**

ਉਸ ਕੋ ਹੈ ਆਦੇਸ ਸਦਾ, ਆਦੇਸ ਸਦਾ, ਆਦੇਸ ਸਦਾ।

**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੩੦॥**

ਅੱਵਲ, ਪਾਕ, ਅਨਾਦੀ, ਅਬਦੀ, ਜੁਗ ਜੁਗ ਮੇਂ ਇਕ ਭੇਸ ਸਦਾ।।੩੦।।

੧. ਮਾਇਆ ਰੂਪੀ ਵਿੱਚ ਦੁਨੀਆਂ ਦੀ ਮਾਤਾ। ੨. ਤਿੰਨ ਦੇਵਤੇ-ਬ੍ਰਹਮਾ, ਵਿਸ਼ਨੂੰ, ਮਹੇਸ਼। ੩. ਰਿਜ਼ਕ। ੪. ਅਮਲ। ੫. ਸਭਾ। ੬. ਉਹਲੇ। ੭. ਉਹ ਸਭ ਨੂੰ ਦੇਖਦਾ ਹੈ, ਉਸ ਨੂੰ ਕੋਈ ਨਹੀਂ ਦੇਖਦਾ, ਈਹੋ ਅਸਚਰਜਤਾ ਹੈ।

**ਆਸਣੁ ਲੋਇ ਲੋਇ ਭੰਡਾਰ॥**

ਹਰ ਆਲਮ[1] ਮੇਂ ਤਖਤ ਉਸੀ ਕਾ, ਹਰ ਜੁਗ ਮੇਂ ਭੰਡਾਰ[2] ਭਰੇ।

**ਜੋ ਕਿਛੁ ਪਾਇਆ ਸੁ ਏਕਾ ਵਾਰ॥**

ਜਬ ਭੀ ਵੁਹ ਭੰਡਾਰ ਭਰੇ, ਭੰਡਾਰ ਤਮਾਮ ਇਕ ਬਾਰ ਭਰੇ।

**ਕਰਿ ਕਰਿ ਵੇਖੈ ਸਿਰਜਣਹਾਰੁ॥**

ਆਪ ਬਨਾਏ, ਆਪ ਹੀ ਦੇਖੇ, ਸਭ ਕਾ ਸਿਰਜਨਹਾਰ ਹੈ ਵੁਹ।

**ਨਾਨਕ ਸਚੇ ਕੀ ਸਾਚੀ ਕਾਰ॥**

'ਨਾਨਕ' ਸੱਚੇ ਕਾਮ ਸਭ ਉਸ ਕੇ, ਹਾਂ, ਸੱਚੀ ਸਰਕਾਰ ਹੈ ਵੁਹ।

**ਆਦੇਸੁ ਤਿਸੈ ਆਦੇਸੁ॥**

ਉਸ ਕੋ ਹੈ ਆਦੇਸ ਸਦਾ, ਆਦੇਸ ਸਦਾ, ਆਦੇਸ ਸਦਾ।

**ਆਦਿ ਅਨੀਲੁ ਅਨਾਦੀ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੩੧॥**

ਅੱਵਲ, ਪਾਕ, ਅਨਾਦੀ, ਅਬਦੀ, ਜੁਗ ਜੁਗ ਮੇਂ ਇਕ ਭੇਸ ਸਦਾ।।੩੧।।

੧. ਦੁਨੀਆਂ। ੨. ਜ਼ਖੀਰਾ, ਗੁਦਾਮ।

**ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥**

ਏਕ ਕੇ ਬਦਲੇ ਲਾਖ ਜ਼ਬਾਨੇਂ, ਮੂੰਹ ਮੇਂ ਮੇਰੇ ਆਏਂ ਅਗਰ।

ਇਕ ਇਕ ਕੀ ਫਿਰ ਬੀਸ ਬਨੇਂ, ਯੂੰ ਬੀਸ ਗੁਨਾਂ ਹੋ ਜਾਏਂ ਅਗਰ।

**ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥**

ਲਾਖੋਂ ਬਾਰ ਇਨ ਲਾਖੋਂ ਪਰ, ਜਬ ਨਾਮ ਖੁਦਾ ਕਾ ਲਾਊਂ ਮੈਂ।

**ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥**

ਇਕ ਰਸਤੇ ਯੇਹ ਜ਼ੀਨਾ[1] ਚੜ੍ਹ ਕਰ, ਵਸਲ[2] ਖੁਦਾ ਸੇ ਪਾਊਂ ਮੈਂ।

**ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ॥**

'ਨਾਨਕ' ਸੁਣ ਕਰ ਅਰਸ਼[3] ਕੀ ਬਾਤੇਂ, ਕੀੜੋਂ ਕੋ ਭੀ ਆਏ ਰੀਸ।

**ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ॥੩੨॥**

ਰਹਿਮਤ[4] ਸੇ ਖੁਦ ਮਿਲਤਾ ਹੈ ਵੁਹ, ਬੱਕੀ ਝੂਠੇ, ਬਿਸਵੇ ਬੀਸ[5]।।੩੨।।

੧. ਪੌੜੀ। ੨. ਮੇਲ। ੩. ਆਕਾਸ਼। ੪. ਬਖਸ਼ਿਸ਼। ੫. ਸੋਲਾਂ ਆਨੇ (ਉਸਦੀ ਕ੍ਰਿਪਾ ਨਾਲ ਹੀ ਉਹ ਸਾਨੂੰ ਮਿਲਦਾ ਹੈ, ਬਾਕੀ ਕੁਲ ਗੱਲਾਂ ਬਕਵਾਸ ਹਨ)



Sri Satguru Jagjit Singh Ji eLibrary NamdhariElibrary@gmail.com

# ਅ.ਫਸੋਸ



ਵਰਿਆਮ ਦੇ ਪਾਠਕਾਂ ਲਈ ਡਾ. ਹਰਨੇਕ ਸਿੰਘ ਕੋਮਲ ਦਾ ਨਾਂ ਕਿਸੇ ਜਾਣ ਪਛਾਣ ਦਾ ਮੁਥਾਜ ਨਹੀਂ। ਬੜੇ ਅਫਸੋਸ ਨਾਲ ਲਿਖਣਾ ਪੈ ਰਿਹਾ ਹੈ ਕਿ ਲੰਮੇ ਸਮੇਂ ਤੋਂ ਵਰਿਆਮ ਨਾਲ ਜੁੜੇ ਉੱਘੇ ਸਾਹਿਤਕਾਰ ਡਾ. ਹਰਨੇਕ ਸਿੰਘ ਕੋਮਲ 18 ਜੂਨ, 2021 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ 78 ਸਾਲ ਦੀ ਉਮਰ ਭੋਗ ਕੇ ਪਰਮ ਪਿਤਾ ਪਰਮਾਤਮਾ ਦੇ ਚਰਨਾਂ ਵਿੱਚ ਜਾ ਬਿਰਾਜੇ ਹਨ। ਇਸ ਜੀਵਨ ਕਾਲ ਵਿੱਚ ਸਾਹਿਤ ਦੀ ਸੇਵਾ ਕਰਦਿਆਂ ਉਹਨਾਂ ਦੋਹੇ, ਮਿੰਨੀ ਕਹਾਣੀਆਂ ਅਤੇ ਗ਼ਜ਼ਲਾਂ ਦੀਆਂ ਅਨੇਕ ਕਿਤਾਬਾਂ ਲਿਖੀਆਂ। ਉਹਨਾਂ ਦਾ ਜਾਣਾ ਪੰਜਾਬੀ ਸਾਹਿਤ ਜਗਤ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਹੈ। ਉਹਨਾਂ ਨੇ ਆਖਿਰੀ ਵਾਰੀ ਵਰਿਆਮ ਨੂੰ ਹੇਠ ਲਿਖੀ ਗ਼ਜ਼ਲ ਭੇਜੀ ਸੀ। ਅਫਸੋਸ ਹੈ ਕਿ ਉਹ ਆਪਣੀ ਇਹ ਲਿਖਤ ਪੜ੍ਹ ਨਾ ਸਕੇ। ਅਦਾਰਾ ਵਰਿਆਮ ਉਹਨਾਂ ਦੇ ਸਦੀਵੀ ਵਿਛੋੜੇ ਤੇ ਡੂੰਘੇ ਦੁਖ ਦਾ ਪ੍ਰਗਟਾਵਾ ਕਰਦੇ ਹੋਏ ਅਰਦਾਸ ਕਰਦਾ ਹੈ ਕਿ ਪਰਮਾਤਮਾ ਉਹਨਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ।

# ਗ਼ਜ਼ਲ

-ਡਾ. ਹਰਨੇਕ ਸਿੰਘ ਕੋਮਲ

ਜ਼ਿੰਦਗੀ ਜਾਮ ਹੈ ਖ਼ਾਲੀ ਕਦੇ ਵੀ ਭਰਨ ਨਾ ਦਿੱਤਾ।
ਅਧੂਰਾ ਖ਼ਾਬ ਹੈ ਜ਼ਿੰਦਗੀ ਜੋ ਪੂਰਾ ਕਰਨ ਨਾ ਦਿੱਤਾ।

ਬੜੀ ਇਹ ਝੀਲ ਹੈ ਡੂੰਘੀ ਹਮੇਸ਼ਾਂ ਡੁੱਬਦੇ ਤਾਰੂ,
ਕਿਸੇ ਨੂੰ ਡੋਬਿਆ ਇਸ ਨੇ ਕਿਸੇ ਨੂੰ ਤਰਨ ਨਾ ਦਿੱਤਾ।

ਕਿਸੇ ਦੀ ਬੇਰੁਖੀ ਸਾੜੇ ਕਿਤੇ ਹੈ ਮੋਹ ਦੀ ਬਾਰਿਸ਼,
ਕਿਸੇ ਨੇ ਜੀਣ ਨਾ ਦਿੱਤਾ ਕਿਸੇ ਨੇ ਮਰਨ ਨਾ ਦਿੱਤਾ।

ਤਮਾਸ਼ਾ ਦੇਖਦੇ ਅਕਸਰ ਤਮਾਸ਼ਾ ਆਪ ਨੇ ਬਣਦੇ,
ਕਦੇ ਵੀ ਨਜ਼ਰ ਨੂੰ ਉਸ ਨੇ ਅਜਿਹਾ ਕਰਨ ਨਾ ਦਿੱਤਾ।

ਸ਼ਹਿਰ 'ਚੋਂ ਕੱਢ ਕੇ ਸੱਚ ਨੂੰ ਲਾਇਆ ਠੀਕਰੀ ਪਹਿਰਾ,
ਸੱਚ ਨੂੰ ਸ਼ਹਿਰ ਦੇ ਅੰਦਰ ਪੈਰ ਫਿਰ ਧਰਨ ਨਾ ਦਿੱਤਾ।

ਰੂਹ ਨੂੰ ਚੈਨ ਨਾ ਮਿਲਿਆ ਗ਼ਮਾਂ ਦੀ ਰਾਤ ਨਾ ਮੁੱਕੀ,
ਸਿਤਮਗਰ ਲੋਕ ਨੇ ਡਾਢੇ ਜ਼ਖ਼ਮ ਇਹ ਭਰਨ ਨਾ ਦਿੱਤਾ।

ਅਸੀਂ ਵੀ ਉੱਡਦੇ ਅੰਬਰੀਂ ਅਸੀਂ ਵੀ ਤੋੜਦੇ ਤਾਰੇ,
ਵਰਜਿਆ ਅਕਲ ਨੇ ਕੋਮਲ ਹੌਸਲਾ ਕਰਨ ਨਾ ਦਿੱਤਾ।

# ਗ਼ਜ਼ਲ

*-ਰਿਤੂ ਵਰਮਾ*

ਪੱਤਿਆਂ ਦਾ ਝੜਨਾ ਤਾਂ ,ਸੁਭਾਵਿਕ ਹੈ ਸ਼ਾਇਦ
ਉਂਝ ਰੁੱਖਾਂ ਦਾ ਸੁੱਕ ਜਾਣਾ, ਆਮ ਨਹੀਂ ਹੁੰਦਾ

ਅੱਖਾਂ ਦਾ ਨਮ ਹੋਣਾ, ਗੱਲ ਖਾਸ ਨਹੀਂ ਸਾਇਦ
ਪਰ ਹੰਝੂਆਂ ਦਾ ਮੁੱਕ ਜਾਣਾ, ਆਮ ਨਹੀਂ ਹੁੰਦਾ।

ਸਿਰ ਸਜਦੇ ਚ ਝੁਕਣਾ ,ਇਬਾਦਤ ਹੀ ਸਹੀ
ਪਰ ਨਿਗਾਹਾਂ ਦਾ ਝੁੱਕ ਜਾਣਾ, ਆਮ ਨਹੀਂ ਹੁੰਦਾ।

ਲੋਕ ਹੁੰਦੇ ਅਕਸਰ ,ਕਈ ਰਾਹਾਂ ਤੋਂ ਵਾਕਿਫ
ਕਦਮ ਕਿਸੇ ਮੋੜ ਤੇ ਰੁੱਕ ਜਾਣਾ, ਆਮ ਨਹੀਂ ਹੁੰਦਾ।

ਮੌਤ ਦੇ ਡਰ ਤੋਂ ਕਦੇ, ਟਲਦੇ ਨਹੀਂ ਆਸ਼ਿਕ
ਤਮੰਨਾ ਜੀਣ ਦੀ ਮੁੱਕ ਜਾਣਾ ,ਆਮ ਨਹੀਂ ਹੁੰਦਾ

ਆਦਤਨ ਸਵਾਲ ਲੋਕ, ਕਰ ਹੀ ਜਾਂਦੇ ਨੇ
ਸਵਾਲ ਤੇ ਹੀ ਸਵਾਲ ਉੱਠ ਜਾਣਾ, ਆਮ ਨਹੀਂ ਹੁੰਦਾ।

ਸੁਫਨਿਆਂ ਦੇ, ਦਮ ਤੇ ਹੀ ,ਉਡਾਣ ਹੈ ਮੁਮਕਿਨ
ਕਿ ਤਮਾਮ ਖਾਬਾਂ ਦਾ ਮੁੱਕ ਜਾਣਾ, ਆਮ ਨਹੀਂ ਹੁੰਦਾ

ਇਸ਼ਕ ਦੇ ਨਾਮ ਤੇ ਹੀ, ਵਫਾ ਦਾ ਭਰਮ ਹੈ ਕਾਇਮ
ਵਰਨਾ ਰਿਸ਼ਤਿਆਂ ਦਾ ਲੁੱਟ ਜਾਣਾ, ਆਮ ਨਹੀਂ ਹੁੰਦਾ

ਹਨੇਰੀਆਂ ਨਾਲ ਰਾਬਤਾ, ਰੱਖਣਾ ਤਾਂ ਹੈ ਵਾਜਿਬ
ਮਗਰ ਹਵਾਵਾਂ ਦਾ ਰੁਕ ਜਾਣਾ ,ਆਮ ਨਹੀਂ ਹੁੰਦਾ।

ਸ਼ਹਿਰ ਵਿਚ, ਫੈਲੀ ਹੈ, ਜਹਿਰੀਲੀ ਹਵਾ ਸ਼ਾਇਦ
ਰੀਤ ,ਚਿਰਾਗਾਂ ਦਾ ਇੰਝ ਬੁੱਝ ਜਾਣਾ, ਆਮ ਨਹੀਂ ਹੁੰਦਾ।

ਕਿਵੇਂ ਹੋ ਜਾਂ ਮੈਂ ਸ਼ਹਿਰ ਦੇ ,ਹਾਲਾਤ ਤੋਂ ਮੁਨੱਕਰ
ਕਿ ਕਫਨ ਲਾਸ਼ਾਂ ਲਈ ਮੁੱਕ ਜਾਣਾ, ਆਮ ਨਹੀਂ ਹੁੰਦਾ..

*ਸੰਪਕਰ- 84270-22088*


Sri Satguru Jagjit Singh Ji eLibrary NamdhariElibrary@gmail.com

# ਯਾਦਾਂ – ਸੂਬਾ ਸੁਰਿੰਦਰ ਕੌਰ ਖਰਲ

-ਰਜਵੰਤ ਕੌਰ

**"ਪੰਥ ਦੀਆਂ ਵੱਡੀਆਂ ਵੱਡੀਆਂ ਸਾਰੀਆਂ ਹਸਤੀਆਂ ਜਾਈ ਜਾ ਰਹੀਆਂ ਹਨ। ਪਹਿਲਾਂ ਵਰਿਆਮ ਜੀ ਚਲੇ ਗਏ, ਫੇਰ ਅਨਜਾਣ ਜੀ ਚਲੇ ਗਏ, ਮਾਸਟਰ ਦਰਸ਼ਨ ਸਿੰਘ ਜੀ ਵੀ ਚਲੇ ਗਏ ਤੇ ਹੁਣ ਕਿਸਾਨ ਜੀ ਚਲੇ ਗਏ।"** ਇਹ ਸ਼ਬਦ ਸੂਬਾ ਸੁਰਿੰਦਰ ਕੌਰ ਖਰਲ ਜੀ ਦੇ ਹਨ। ਉਹ ਜਦੋਂ ਵੀ ਨਾਮਧਾਰੀ ਪੰਥ ਦੀ ਕਿਸੇ ਨਾਮਵਰ ਸ਼ਖਸੀਅਤ ਦੇ ਸਦੀਵੀ ਵਿਛੋੜੇ ਦੀ ਖਬਰ ਸੁਣਦੇ ਤੇ ਇਸੇ ਤਰ੍ਹਾਂ ਹੀ ਕਹਿੰਦੇ, ਇਸ ਗੱਲ ਤੋਂ ਅਨਜਾਣ ਕਿ ਉਹਨਾਂ ਦਾ ਅੰਤਿਮ ਸਮਾਂ ਵੀ ਨਿਕਟ ਹੈ।

ਮਨ ਮਨ ਨਹੀਂ ਰਿਹਾ ਅਤੇ ਕਲਮ ਲਿਖਣ ਦੀ ਇਜਾਜ਼ਤ ਨਹੀਂ ਦੇ ਰਹੀ ਕਿ ਹਰ ਵੇਲੇ ਲਿਖਣ ਕਾਰਜ ਵਿੱਚ ਰੁੱਝੀ ਰਹਿਣ ਵਾਲੀ ਲੇਖਿਕਾ – ਸੂਬਾ ਸੁਰਿੰਦਰ ਕੌਰ ਖਰਲ 30 ਮਈ 2021, ਐਤਵਾਰ ਦੀ ਸ਼ਾਮ ਨੂੰ ਸਾਥੋਂ ਸਦਾ ਲਈ ਵਿਛੜ ਗਏ ਹਨ। ਜਦੋਂ ਜਲੰਧਰ ਤੋਂ ਚਾਚਾ ਜੀ (ਸ੍ਰ. ਨਰੈਣ ਸਿੰਘ) ਨੇ ਫੋਨ ਤੇ ਇਹ ਦੁਖਦਾਈ ਖਬਰ ਮੈਨੂੰ ਦੱਸੀ ਤਾਂ ਸੁਣ ਕੇ ਬੜੀ ਹੈਰਾਨੀ ਹੋਈ। ਵਟਸਐਪ ਖੋਲ੍ਹ ਕੇ ਦੇਖਿਆ ਤਾਂ ਬੜੇ ਸ਼ੋਕ ਸੁਨੇਹੇ ਆਏ ਹੋਏ ਸਨ। ਸਭ ਨੇ ਸੂਬਾ ਜੀ ਨੂੰ ਹੋਲੇ ਦੇ ਮੇਲੇ ਤੇ ਬਿਲਕੁਲ ਵਧੀਆ ਤੇ ਜ਼ਿੰਦਾਦਿਲੀ ਨਾਲ ਵਿਚਰਦੇ ਵੇਖਿਆ ਸੀ। ਇਸ ਲਈ ਉਹਨਾਂ ਦੀ ਮੌਤ ਦਾ ਵਿਸ਼ਵਾਸ ਕਰਨਾ ਔਖਾ ਲਗ ਰਿਹਾ ਸੀ। ਹਾਲੇ 9 ਮਈ ਨੂੰ ਤਾਂ ਉਹਨਾਂ ਨਾਲ ਮੇਰੀ ਫੋਨ ਤੇ ਗੱਲਬਾਤ ਹੋਈ ਸੀ। ਉਹ ਆਪਣੀਆਂ ਕਿਤਾਬਾਂ ਬਾਰੇ ਪੁੱਛ ਗਿੱਛ ਕਰ ਰਹੇ ਸਨ। ਉਸ ਵਕਤ ਉਹ ਬਿਲਕੁਲ ਤੰਦਰੁਸਤ ਸਨ, ਪਰ ਉਹਨਾਂ ਦੇ ਪਤੀ ਸੰਤ ਭਗਵੰਤ ਸਿੰਘ ਜੀ ਦੀ ਸਿਹਤ ਢਿੱਲੀ ਸੀ। ਉਹਨਾਂ ਦਾ ਬੁਖਾਰ ਨਹੀਂ ਉਤਰ ਰਿਹਾ ਸੀ। ਉਹ ਉਹਨਾਂ ਦਾ ਇਲਾਜ ਵੀ ਕਰਵਾ ਰਹੇ ਸਨ ਅਤੇ ਆਪ ਸੇਵਾ ਵੀ ਕਰ ਰਹੇ ਸਨ, ਪਰ ਅਜੇ ਤਕ ਕੋਈ ਨਤੀਜਾ ਸਾਹਮਣੇ ਨਹੀਂ ਆਇਆ ਸੀ ਕਿ ਬੁਖਾਰ ਦਾ ਕੀ ਕਾਰਨ ਹੈ ? ਮੈਂ ਉਹਨਾਂ ਨੂੰ ਆਪਣਾ ਵੀ ਧਿਆਨ ਰੱਖਣ ਅਤੇ ਸੰਤਾਂ ਦੇ ਸਾਰੇ ਟੈਸਟ ਕਰਵਾਉਣ ਦੀ ਗੱਲ ਤੇ ਜੋਰ ਦਿੱਤਾ ਅਤੇ ਇਸ ਨਾਲ ਹੀ ਸਾਡੀ ਵਾਰਤਾਲਾਪ ਸਮਾਪਤ ਹੋ ਗਈ। ਉਸ ਵੇਲੇ ਮੈਨੂੰ ਇਹ ਨਹੀਂ ਪਤਾ ਸੀ ਕਿ ਇਹ ਮੇਰੀ ਤੇ ਉਹਨਾਂ ਦੀ ਆਖਰੀ ਗੱਲਬਾਤ ਸੀ।

ਸੂਬਾ ਜੀ ਨੇ ਆਪਣੇ 70 ਸਾਲਾਂ ਦੇ ਸੁੰਦਰ ਜੀਵਨ ਕਾਲ ਵਿੱਚ ਬਹੁਤ ਸਾਹਿਤ ਸੇਵਾ ਕੀਤੀ। ਜਵਾਨੀ ਦੀ ਦਹਿਲੀਜ਼ ਤੇ



**ਸੂਬਾ ਸੁਰਿੰਦਰ ਕੌਰ ਖਰਲ**

ਪੈਰ ਰਖਦਿਆਂ ਹੀ ਉਹਨਾਂ ਲਿਖਣਾ ਸ਼ੁਰੂ ਕਰ ਦਿੱਤਾ। ਇਹ ਲਿਖਣ ਕਾਰਜ ਉਹ ਜੀਵਨ ਦੇ ਆਖਰੀ ਪੜਾਅ ਤਕ ਕਰਦੇ ਰਹੇ। ਇਸ ਜੀਵਨ ਸਫ਼ਰ ਦੌਰਾਨ ਉਹਨਾਂ ਨੇ ਆਪਣੇ ਇਸ਼ਟ ਦੇਵ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਮਰਪਿਤ ਪੁਸਤਕਾਂ (ਪ੍ਰਕਾਸ਼ ਪੁੰਜ–ਭਾਗ ਪਹਿਲਾ ਅਤੇ ਭਾਗ ਦੂਜਾ, ਬਖਸ਼ਿਸ਼, ਤੂੰ ਹੀ ਤੂੰ, ਗੋਪਾਲ ਰਤਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ), ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜੀਵਨੀ–ਵੱਡ ਪ੍ਰਤਾਪੀ ਸਤਿਗੁਰੂ, ਰੂਹ ਪੰਜਾਬ ਦੀ (ਜੀਵਨੀ ਮਹਾਰਾਣੀ ਜਿੰਦ ਕੌਰ), ਮਹਾਂਬਲੀ ਰਣਜੀਤ ਸਿੰਘ (ਜੀਵਨੀ ਮਹਾਰਾਜਾ ਰਣਜੀਤ ਸਿੰਘ), ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਬੰਸਾਵਲੀ, ਬਰਮਾ ਤੇ ਅਫਰੀਕਾ ਦੀਆਂ ਯਾਤਰਾਵਾਂ, ਨਾਮਧਾਰੀ ਸ਼ਹੀਦ ਅੰਦੋਲਨ ਅਤੇ ਸਰਕਾਰੀ ਦਸਤਾਵੇਜਾਂ ਤੇ ਆਧਾਰਤ ਪੁਸਤਕ 'ਲੁਕਿਆ ਸੱਚ' ਅਤੇ ਅਨਮੋਲ ਡਾਇਰੀਆਂ ਲਿਖੀਆਂ। ਇਸ ਤਰ੍ਹਾਂ ਉਹਨਾਂ ਨੇ ਨਾਮਧਾਰੀ ਇਤਿਹਾਸ ਨਾਲ ਜੁੜੇ ਖੋਜ ਕਾਰਜ ਅਤੇ ਨਾਮਧਾਰੀ ਸ਼ਹੀਦਾਂ ਦੇ ਪਰਵਾਰਾਂ ਦੀ ਖੋਜ ਭਾਲ ਕਰਕੇ ਉਹਨਾਂ ਬਾਰੇ ਲਿਖਣਾ ਆਦਿ ਬੜੇ ਔਖੇ ਔਖੇ ਅਤੇ ਸਫਲ ਕਾਰਜ



Sri Satguru Jagjit Singh Ji eLibrary NamdhariElibrary@gmail.com

ਕੀਤੇ। ਇਸ ਵਾਸਤੇ ਉਹਨਾਂ ਦੇਸ਼ ਵਿਦੇਸ਼ ਦੀਆਂ ਯਾਤਰਾਵਾਂ ਵੀ ਕੀਤੀਆਂ।

ਸੂਬਾ ਸੁਰਿੰਦਰ ਕੌਰ ਖਰਲ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਰਧਾਵਾਨ ਸਿੱਖ ਸੇਵਿਕਾ ਸਨ। ਉਹਨਾਂ ਦੇ ਹੁਕਮ ਵਿੱਚ ਰਹਿਣਾ ਅਤੇ ਹਰ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਉਹਨਾਂ ਦੀ ਪ੍ਰਵਾਨਗੀ ਲੈਣਾ ਉਹਨਾਂ ਦਾ ਧਰਮ ਸੀ। ਸੂਬਾ ਜੀ ਦੇ ਨਾਂ ਨਾਲ ਜੁੜਿਆ 'ਖਰਲ' ਸ਼ਬਦ ਉਹਨਾਂ ਦੇ ਪੇਕਿਆਂ ਦੀ ਗੋਤ ਸੀ। ਇਕ ਵਾਰੀ ਸੂਬਾ ਜੀ ਨੇ ਸਤਿਗੁਰੂ ਜੀ ਨੂੰ ਅਰਜ ਕੀਤੀ ਕਿ ਉਹ ਆਪਣੇ ਨਾਂ ਨਾਲੋਂ 'ਖਰਲ' ਸ਼ਬਦ ਹਟਾ ਦੇਣ। ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ, "ਇਹ ਸ਼ਬਦ ਹਟਾਉਣਾ ਨਹੀਂ ਬਲਕਿ ਮੈਂ ਤੈਨੂੰ ਇਕ ਹੋਰ ਨਾਮ ਦੇਣਾ ਹੈ ਜਿਹੜਾ ਤੇਰੇ ਨਾਮ ਦੇ ਅੱਗੇ ਲੱਗੇਗਾ ਅਤੇ ਤੂੰ ਇਸ ਨਾਮ ਨਾਲ ਮਸ਼ਹੂਰ ਹੋਵੇਂਗੀ।" ਸ੍ਰੀ ਸਤਿਗੁਰੂ ਜੀ ਨੇ ਅਪਰੈਲ 1994 ਨੂੰ ਸੁਰਿੰਦਰ ਕੌਰ ਖਰਲ ਜੀ ਨੂੰ ਸੂਬਾ ਥਾਪ ਦਿੱਤਾ ਤੇ ਉਸ ਤੋਂ ਬਾਅਦ ਉਨ੍ਹਾਂ ਦੇ ਹੁਕਮ ਅਨੁਸਾਰ ਉਹਨਾਂ ਆਪਣੇ ਨਾਂ ਦੇ ਅੱਗੇ ਸੂਬਾ ਸ਼ਬਦ ਜੋੜ ਲਿਆ।

ਇਸੇ ਤਰ੍ਹਾਂ ਉਹਨਾਂ ਇਕ ਵਾਰੀ ਦੱਸਿਆ ਕਿ ਉਹਨਾਂ ਦੇ ਪਤੀ ਸੰਤ ਭਗਵੰਤ ਸਿੰਘ ਜੀ ਸਤਿਗੁਰੂ ਜੀ ਦੀ ਹਜ਼ੂਰੀ 'ਚ ਬੈਠੇ ਸਨ। ਸਤਿਗੁਰੂ ਜੀ ਨੇ ਬਚਨ ਕੀਤਾ, "ਬੀਬੀ ਦਾ ਨਾਂ ਖਰਲ ਹੈ ਤੇ ਤੇਰਾ ਨਾਂ ਇਮਾਮਦਸਤਾ ਰੱਖ ਦਈਏ?" ਸੰਤਾਂ ਨੇ ਕਿਹਾ– "ਉਹਨੂੰ ਹੀ ਪੁੱਛ ਲੈਣਾ।" ਜਦੋਂ ਸੂਬਾ ਜੀ ਅੰਦਰ ਆ ਕੇ ਸਤਿਗੁਰੂ ਜੀ ਨੂੰ ਨਤਮਸਤਕ ਹੋਏ ਤਾਂ ਸਤਿਗੁਰੂ ਜੀ ਨੇ ਇਹੀ ਪ੍ਰਸ਼ਨ ਸੂਬਾ ਜੀ ਨੂੰ ਕੀਤਾ। ਇਸ ਤੇ ਸੂਬਾ ਜੀ ਨੇ ਕਿਹਾ, "ਨਹੀਂ ਜੀ"। ਸਤਿਗੁਰੂ ਜੀ ਹੱਸ ਪਏ ਤੇ ਕਹਿਣ ਲੱਗੇ, "ਅੱਛਾ ਨਹੀਂ ਰਖਦੇ।" ਇਹੀ ਗੁਰੂ ਸਿੱਖ ਦਾ ਪਿਆਰਾ ਰਿਸ਼ਤਾ ਹੈ। ਜਿੱਥੇ ਗੁਰੂ ਆਪਣੇ ਸਿੱਖਾਂ ਨੂੰ ਪਦਵੀਆਂ ਸੌਂਪ ਕੇ ਉਹਨਾਂ ਤੇ ਕਿਰਪਾ ਕਰਦਾ ਹੈ, ਬੜੇ ਮਹੱਤਵਪੂਰਨ ਕਾਰਜ ਕਰਵਾਉਂਦਾ ਹੈ, ਉੱਥੇ ਉਹ ਆਪਣੇ ਸਿੱਖਾਂ ਦੀ ਬੇਨਤੀ ਵੀ ਪ੍ਰਵਾਨ ਕਰਦਾ ਹੈ।

ਮੈਂ ਸੂਬਾ ਜੀ ਨੂੰ ਉਦੋਂ ਤੋਂ ਜਾਣਦੀ ਹਾਂ, ਜਦੋਂ ਮੈਂ ਕਾਲਜ ਵਿੱਚ ਪੜ੍ਹਦੀ ਸੀ। ਉਹ ਇੱਕ ਦੋ ਵਾਰੀ ਜਲੰਧਰ ਸਾਡੇ ਘਰ ਆਏ ਸਨ। ਉਸ ਤੋਂ ਬਾਅਦ ਦੀਆਂ ਮੁਲਾਕਾਤਾਂ ਸਤਿ ਸ੍ਰੀ ਅਕਾਲ ਅਤੇ ਹਾਲ ਚਾਲ ਪੁੱਛਣ ਤਕ ਹੀ ਸੀਮਤ ਸਨ। ਉਹਨਾਂ ਨਾਲ ਮੇਰੀ ਜਿਆਦਾ ਨੇੜਤਾ ਪਿਛਲੇ ਚਾਰ ਪੰਜ ਸਾਲਾਂ ਤੋਂ ਹੋਈ। ਉਹ ਇਕ ਸੁਘੜ ਸੁਆਣੀ ਹੋਣ ਦੇ ਨਾਲ ਨਾਲ ਇਕ ਸਫਲ ਲੇਖਿਕਾ, ਸਾਹਿਤਕਾਰ, ਖੋਜੀ ਇਤਿਹਾਸਕਾਰ, ਕਵਿਤਰੀ ਤੇ ਸਨ ਹੀ ਨਾਲ ਹੀ ਇਕ ਵੱਡੀ ਭੈਣ ਅਤੇ ਸਹੇਲੀ ਵਾਂਗੂ ਜਾਪਦੇ ਸਨ ਜਿਨ੍ਹਾਂ ਨਾਲ ਮੈਂ ਹਰ ਗੱਲ ਕਰ ਸਕਦੀ ਸੀ ਅਤੇ ਕੋਈ ਵੀ ਮਦਦ ਲੈ ਸਕਦੀ ਸੀ। ਇਕ ਇਸਤਰੀ ਹੋਣ ਦੇ ਨਾਤੇ ਉਹਨਾਂ ਮੈਨੂੰ ਬਹੁਤ ਸਹਿਯੋਗ ਅਤੇ ਸਾਥ ਦਿੱਤਾ। ਇਸ ਲਈ ਮੈਨੂੰ ਉਹਨਾਂ ਦੇ ਜਾਣ ਦਾ ਨਿਜੀ ਘਾਟਾ ਹੈ।

ਸੂਬਾ ਜੀ ਵਰਿਆਮ ਦੇ ਬੜੇ ਪ੍ਰਸ਼ੰਸਕ ਸਨ। ਤਕਰੀਬਨ ਹਰ ਵਾਰੀ, ਜਦੋਂ ਵੀ ਉਹਨਾਂ ਦੇ ਘਰ ਵਰਿਆਮ ਅੱਪੜਦਾ, ਉਹ ਇਸਦਾ ਪੂਰਾ ਪਾਠ ਕਰਕੇ ਮੈਨੂੰ ਫੋਨ ਕਰਦੇ ਤੇ ਵਰਿਆਮ ਵਿੱਚ ਛਪੇ ਲੇਖਾਂ ਤੇ ਟਿੱਪਣੀ ਵੀ ਕਰਦੇ। ਕਦੇ ਕਦੇ ਚਿੱਠੀ ਵੀ ਲਿਖਦੇ। ਇਕ ਵਾਰੀ ਡਾ. ਹਰਸ਼ਿੰਦਰ ਕੌਰ ਦਾ ਲਿਖਿਆ ਲੇਖ "ਮੈਂ ਸਵਰਗ ਜਾਣਾ" ਪੜ੍ਹ ਕੇ ਉਹ ਬਹੁਤ ਰੋਏ। ਕਿਉਂਕਿ ਇਸ ਲੇਖ ਵਿੱਚ ਕਰੋਨਾ ਦੀ ਸ਼ਿਕਾਰ ਔਰਤ ਦੀ ਉਸਦੇ ਪਰਵਾਰ ਵੱਲੋਂ ਬੇਰੁਖੀ ਅਤੇ ਅੰਤ ਸਮੇਂ ਤਕ ਉਸਦਾ ਆਪਣੇ ਬੱਚਿਆਂ ਨੂੰ ਉਡੀਕਦੇ-ਉਡੀਕਦੇ ਦਮ ਤੋੜ ਜਾਣ ਦਾ ਜ਼ਿਕਰ ਸੀ, ਜਿਸਨੂੰ ਪੜ੍ਹ ਕੇ ਉਹ ਬਹੁਤ ਭਾਵੁਕ ਹੋ ਗਏ ਸਨ। ਪਰ ਇਸ ਕਹਾਣੀ ਦੀ ਨਾਇਕਾ ਦੀ ਕਿਸਮਤ ਦੇ ਵਿਪਰੀਤ ਸੂਬਾ ਜੀ ਬਹੁਤ ਭਾਗਾਂ ਵਾਲੇ ਸਨ ਜਿਨ੍ਹਾਂ ਦਾ ਸਸਕਾਰ ਸ੍ਰੀ ਭੈਣੀ ਸਾਹਿਬ ਵਿਖੇ ਪਰਵਾਰ ਦੇ ਜੀਆਂ ਨੇ ਪੂਰਨ ਗੁਰ ਮਰਿਆਦਾ ਨਾਲ ਕੀਤਾ। 3 ਜੂਨ 2021 ਨੂੰ ਸਤਿਗੁਰੂ ਉਦੈ ਸਿੰਘ ਜੀ ਦੀ ਹਜ਼ੂਰੀ ਵਿਚ ਹੀ ਸ੍ਰੀ ਭੈਣੀ ਸਾਹਿਬ ਵਿਖੇ ਭੋਗ ਅਤੇ ਅੰਤਮ ਅਰਦਾਸ ਹੋਈ।

ਸੂਬਾ ਸੁਰਿੰਦਰ ਕੌਰ ਖਰਲ ਵਿਦਿਅਕ ਸੰਮੇਲਨਾਂ, ਮੇਲਿਆਂ ਅਤੇ ਸਾਹਿਤਕ ਸਮਾਗਮਾਂ ਦੀ ਸ਼ਾਨ ਸਨ। ਅੱਸੂ ਦੇ ਮੇਲੇ, ਹੋਲੇ ਦੇ ਮੇਲੇ ਅਤੇ ਸ਼ਹੀਦੀ ਸਮਾਗਮਾਂ ਤੇ ਉਹਨਾਂ ਦੀ ਹਾਜਰੀ ਲਾਜ਼ਮੀ ਸੀ। ਦੀਵਾਨਾਂ ਵਿੱਚ ਦੁੱਧ ਚਿੱਟੇ ਕਪੜਿਆਂ ਵਿੱਚ ਸਜੇ, ਗੱਲ ਵਿੱਚ ਮਾਲਾ, ਹੱਥ ਵਿੱਚ ਪੈਨ ਤੇ ਡਾਇਰੀ ਸਮੇਤ ਉਹ ਅਗਲੀ ਕਤਾਰ ਵਿੱਚ ਬੈਠੇ ਦਿਖਾਈ ਦੇਂਦੇ ਸਨ। ਸ੍ਰੀ ਭੈਣੀ ਸਾਹਿਬ ਵਿਖੇ ਪਹੁੰਚਣ ਵਾਲੇ ਸਾਹਿਤਕਾਰਾਂ ਨੂੰ ਅੱਗੇ ਹੋ ਕੇ ਮਿਲਣਾ ਅਤੇ ਉਹਨਾਂ ਦਾ ਸਵਾਗਤ ਕਰਨਾ ਉਹਨਾਂ ਦਾ ਸੁਭਾਅ ਸੀ। ਅਫਸੋਸ ਕਿ ਹੁਣ ਇਹ ਨਿੰਮਾ ਨਿੰਮਾ ਮੁਸਕੁਰਾਂਉਂਦੀ ਸ਼ਖਸੀਅਤ ਆਉਣ ਵਾਲੇ ਮੇਲਿਆਂ ਵਿੱਚ ਦਿਖਾਈ ਨਹੀਂ ਦੇਵੇਗੀ, ਪਰ ਉਹਨਾਂ ਦੁਆਰਾ ਲਿਖਿਆ ਗਿਆ ਸਾਹਿਤ, ਉਹਨਾਂ ਦਾ ਖੋਜ ਕਾਰਜ ਆਉਣ ਵਾਲੀਆਂ ਪੀੜ੍ਹੀਆਂ ਦਾ ਰਾਹ ਦਰਸਾਉਂਦਾ ਰਹੇਗਾ।

ਸੂਬਾ ਸੁਰਿੰਦਰ ਕੌਰ ਖਰਲ ਜੀ ਦੇ ਅਚਾਨਕ ਸਦੀਵੀ ਵਿਛੋੜੇ ਨਾਲ ਸਾਰੇ ਨਾਮਧਾਰੀ ਪੰਥ ਵਿੱਚ ਸੋਗ ਦੀ ਲਹਿਰ ਫੈਲ ਗਈ। ਸ੍ਰ. ਸੁਵਰਨ ਸਿੰਘ ਵਿਰਕ ਅਤੇ ਡਾ. ਲਖਬੀਰ ਸਿੰਘ ਹੋਰਾਂ ਨੇ ਸੂਬਾ ਜੀ ਬਾਰੇ ਜਾਣਕਾਰੀ ਭਰਪੂਰ ਲੇਖ ਲਿਖੇ ਹਨ, ਬਹੁਤ ਸਾਰੇ ਸੱਜਣਾਂ ਨੇ ਸ਼ੋਕ ਸੰਦੇਸ਼ ਭੇਜੇ ਹਨ ਜੋ ਅਸੀਂ ਵਰਿਆਮ ਦੇ ਅਗਲੇ ਪੰਨਿਆਂ ਤੇ ਪ੍ਰਕਾਸ਼ਿਤ ਕਰ ਕੇ ਸੂਬਾ ਜੀ ਨੂੰ ਸ਼ਰਧਾਂਜਲੀ ਅਰਪਿਤ ਕਰ ਰਹੇ ਹਾਂ।


Sri Satguru Jagjit Singh Ji eLibrary NamdhariElibrary@gmail.com

# ਸੂਬਾ ਸੁਰਿੰਦਰ ਕੌਰ ਖਰਲ - ਇੱਕ ਸ਼ਰਧਾਂਜਲੀ

**-ਸੁਵਰਨ ਸਿੰਘ ਵਿਰਕ**

ਸਤਿਗੁਰੂ ਜਗਜੀਤ ਸਿੰਘ ਜੀ ਦੀ ਮਿਹਰ-ਨਜ਼ਰ ਦੁਆਰਾ ਤਰਾਸ਼ੇ, ਅਨੇਕਾਂ ਹੀਰੇ ਮੋਤੀਆਂ ਵਿੱਚੋਂ, ਸੂਬਾ ਸੁਰਿੰਦਰ ਕੌਰ ਜੀ ਖਰਲ, ਉੱਜਲ ਦੀਦਾਰ ਅਤੇ ਨਿਰਮਲ ਬੁੱਧ ਵਾਲੀ ਵਿਲੱਖਣ ਹਸਤੀ ਸਨ। ਜਦੋਂ ਤੋਂ ਸਤਿਗੁਰੂ ਜੀ ਨੇ ਉਹਨਾਂ ਨੂੰ ਦਿਲ ਦਿਮਾਗ ਦੇ ਗੁਣਾਂ ਨਾਲ ਭਰਪੂਰ, ਇੱਕ ਸੂਝਵਾਨ ਸੁਆਣੀ ਦੇ ਤੌਰ ਤੇ ਪੰਥਕ ਸੇਵਾ ਦੇ ਕਾਰਜਾਂ ਵਿੱਚ ਉਤਾਰਿਆ, ਉਹਨਾਂ ਨੇ ਫਿਰ ਪਿੱਛੇ ਮੁੜ ਕੇ ਨਹੀਂ ਵੇਖਿਆ ਅਤੇ ਆਪਣੇ ਸੱਤਾਂ ਕੁ ਦਹਾਕਿਆਂ ਤੇ ਫੈਲੇ ਜੀਵਨ ਦਾ ਅੱਧਿਉਂ ਵੱਧ ਸਮਾਂ, ਹੁਕਮ ਅਨੁਸਾਰ ਸੇਵਾ ਕਰਦਿਆਂ ਪੂਰੀ ਤਨਦੇਹੀ ਨਾਲ ਸਮਰਪਣ ਭਾਵਨਾ ਵਿੱਚ ਬਤੀਤ ਕੀਤਾ। ਇਤਿਹਾਸ ਵਿੱਚ ਹਾਸਲ ਕੀਤੀ ਆਪਣੀ ਡਿਗਰੀ ਨੂੰ, ਰੋਟੀ ਰੋਜ਼ੀ ਜਾਂ ਕੈਰੀਅਰ ਉਸਾਰੀ ਲਈ ਨਾਂ ਵਰਤਦਿਆਂ, ਨਾਮਧਾਰੀ ਇਤਿਹਾਸ ਲੇਖਨ ਅਤੇ ਖੋਜ ਦੇ ਜ਼ਿੰਮੇ ਲਾ ਦਿੱਤਾ। ਇਸ ਕਾਰਜ ਵਿੱਚ ਉਹਨਾਂ ਲਈ ਘਰ ਗ੍ਰਿਹਸਤੀ ਬਾਧਕ ਨਾਂ ਬਣੀ ਅਤੇ ਨਾਂ ਹੀ ਕੋਈ ਹੋਰ ਲੋਭ ਲਾਲਚ। ਉਹ ਆਪ ਤੇ ਘਰੋਂ ਨਿਕਲਦੇ ਹੀ ਸਨ ਸਗੋਂ ਪਤੀ ਦੇਵ ਸੰਤ ਭਗਵੰਤ ਸਿੰਘ ਹੋਰਾਂ ਨੂੰ ਵੀ ਨਾਲ ਹੀ ਤੋਰ ਲੈਂਦੇ ਸਨ। ਇਸ ਤਰ੍ਹਾਂ ਉਹ ਸਤਿਗੁਰੂ ਜੀ ਦਾ ਬਚਨ ਵੀ ਨਿਬਾਹ ਰਹੇ ਸਨ ਜੋ ਆਪ ਨੇ ਦੋਹਾਂ ਨੂੰ ਹਮੇਸ਼ਾਂ ਇਕੱਠੇ ਰਹਿਣ ਦਾ ਫ਼ੁਰਮਾਇਆ ਸੀ। ਉਹਨਾਂ ਨੇ ਇਤਿਹਾਸ-ਖੋਜ ਦੇ ਸਿਲਸਿਲੇ ਵਿੱਚ; ਦੇਸ ਪਰਦੇਸ ਵਿੱਚ, ਅਨੇਕਾਂ ਲੰਮੀਆਂ ਯਾਤਰਾਵਾਂ ਕੀਤੀਆਂ ਅਤੇ ਦੋਵੇਂ ਜਣੇ ਹਮੇਸ਼ਾਂ ਪਰਛਾਂਵੇਂ ਜਿਉਂ ਇਕ ਦੂਜੇ ਦੇ ਅੰਗ ਸੰਗ ਰਹਿੰਦੇ ਸਨ। ਸਿਹਤ ਪੱਖੋਂ ਸੂਬਾ ਜੀ ਆਪਣੇ ਚਲਾਣੇ ਤੋਂ ਵੀਹ ਪੱਚੀ ਦਿਨ ਪਹਿਲਾਂ ਤੱਕ ਬਿਲਕੁਲ ਠੀਕ ਠਾਕ ਸਨ ਬਾਵਜੂਦ ਦਿਲ ਅਤੇ ਸ਼ੂਗਰ ਦੀਆਂ ਸਮਸਿਆਵਾਂ ਦੇ ਪ੍ਰੰਤੂ ਭਗਵੰਤ ਸਿੰਘ ਅਕਸਰ ਢਿੱਲੇ ਮੱਠੇ ਰਹਿੰਦੇ ਸਨ। ਉਹ ਦੱਸ ਰਹੇ ਸਨ ਕਿ ਮੈਂ ਸੂਬਾ ਜੀ ਨੂੰ ਕਹਿੰਦਾ ਹੁੰਦਾ ਸਾਂ ਕਿ ਜਦੋਂ ਮੈਂ ਗੁਜ਼ਰਾਂ ਤਾਂ ਮੇਰਾ ਸਸਕਾਰ ਵੀ ਸ੍ਰੀ ਭੈਣੀ ਸਾਹਿਬ ਕਰਨਾ ਅਤੇ ਭੋਗ ਵੀ ਇੱਥੇ ਹੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਪਾਉਣਾ। ਪਰ ਇਹ ਕੀ ਪਤਾ ਸੀ ਕਿ ਇਹਨਾਂ ਹਦਾਇਤਾਂ ਤੇ ਉਹਨਾਂ ਤੋਂ ਪਹਿਲਾਂ ਅਮਲ ਸੂਬਾ ਸੁਰਿੰਦਰ ਕੌਰ ਖਰਲ ਹੋਰਾਂ ਨੇ ਕਰ ਲੈਣਾ ਸੀ।

ਸੂਬਾ ਖਰਲ ਜੀ ਦੇ ਪਿਤਾ ਦੀ ਮਾਸੀ ਦਾ ਸਹੁਰਾ ਪਿੰਡ ਕਦੇ ਫੀਰੋਜ਼ਪੁਰ ਅਤੇ ਹੁਣ ਮੋਗਾ ਜ਼ਿਲ੍ਹੇ ਦਾ ਕੂਕਿਆਂ ਦਾ ਮਸ਼ਹੂਰ ਪਿੰਡ ਸੈਦੋਕੀ ਸੀ। ਇਹ ਉਹੋ ਪਿੰਡ ਹੈ ਜਿੱਥੋਂ ਦੇ ਇੱਕ ਡੇਰੇ ਤੇ ਰਹਿਣ ਵਾਲੇ ਉਦਾਸੀ ਸਾਧ ਨੇ ਸੂਬਾ ਜਵਾਹਰ ਸਿੰਘ ਹੋਰਾਂ ਨੂੰ ਨਿਰਮਲ ਭੇਖ ਵਿੱਚ ਰਹਿੰਦਿਆਂ ਨੂੰ ਦੱਸ ਪਾਈ ਸੀ ਕਿ ਵੇਲੇ ਦਾ ਅਵਤਾਰ ਤਾਂ ਹੁਣ ਲੁਧਿਆਣਾ ਜ਼ਿਲ੍ਹੇ ਦੇ ਭੈਣੀ ਰਾਈਆਂ ਪਿੰਡ ਵਿੱਚ ਪ੍ਰਗਟ ਹੋਇਆ ਹੈ ਤੇ ਫਿਰ ਉਹ ਸਤਿਗੁਰੂ ਜੀ ਪਾਸ ਪੁੱਜੇ। ਇੱਥੋਂ ਦੇ ਮਸ਼ਹੂਰ ਕੂਕਾ ਮੁਖੀ, ਸੂਬਾ ਮਾਨ ਸਿੰਘ ਜੀ ਨੂੰ ਸਤਿਗੁਰੂ ਜੀ ਦੇ ਨਾਲ ਹੀ ਦੇਸ਼ ਨਿਕਾਲਾ ਮਿਲਿਆ ਸੀ ਅਤੇ ਉਹਨਾਂ ਦੇਸ਼ ਆਜ਼ਾਦੀ ਦੇ ਜੁਰਮ ਵਿੱਚ ਚੁਨਾਰ ਦੇ ਕਿਲੇ ਵਿੱਚ ਪੰਦਰਾਂ ਸਾਲਾਂ ਤੋਂ ਵੱਧ ਕੈਦ ਕੱਟ ਕੇ, ਪੰਜਾਬ ਵਾਪਸੀ ਬਾਅਦ ਆਖਰੀ ਉਮਰ ਵੀ ਜੂਹਬੰਦੀ ਵਿੱਚ ਭੋਗੀ ਸੀ। ਰਾਇਕੋਟ, ਮਲੇਰਕੋਟਲਾ ਵਿੱਚ ਸ਼ਹੀਦ ਹੋਣ ਵਾਲੇ ਨਾਮਧਾਰੀ ਸਿੰਘਾਂ ਦੇ ਅਨੇਕ ਪਿੰਡ, ਰਾਮਪੁਰਾ ਫੂਲ, ਬਰਨਾਲਾ ਇਲਾਕੇ ਨਾਲ ਹੀ ਸਬੰਧਿਤ ਹਨ। ਵੀਹਵੀਂ ਸਦੀ ਦੇ ਮਾਲਵੇ ਵਿੱਚ ਨਾਮਧਾਰੀ ਪਰਚਾਰ ਵਿੱਚ ਗੁਆਂਢੀ ਪਿੰਡ ਹਿੰਮਤਪੁਰੇ ਦੇ ਸੰਤ ਕਰਮ ਸਿੰਘ ਜੀ ਮੋਹਰੀ ਸਨ। ਮਾਸੀ ਪਾਸ ਸੈਦੋਕੀ ਵੱਸਣ ਵਾਲਾ ਮਾਮਹਿੱਟਰ ਗੁਰਚਰਨ ਸਿੰਘ ਖਰਲ ਸੰਤ ਜੀ ਦਾ ਗੜਵਈ ਵੀ ਰਿਹਾ ਸੀ। ਸੰਤ ਜੀ ਗੁਰਚਰਨ ਸਿੰਘ ਦੀ ਸੇਵਾ ਤੇ ਪਰਸੰਨ ਹੋ ਕੇ ਉਸਨੂੰ ਬਹੁਤ ਖੁਸ਼ੀਆਂ ਦਿਆ ਕਰਦੇ ਸਨ। ਬਾਅਦ ਵਿੱਚ ਉੱਚ ਸਿੱਖਿਆ ਹਾਸਲ ਕਰਕੇ, 1947 ਤੋਂ ਬਾਅਦ ਗੁਰਚਰਨ ਸਿੰਘ, ਕਲਿੰਗਾ ਏਅਰਵੇਜ਼ ਵਿੱਚ ਗਰਾਂਊਂਡ ਇੰਜੀਨੀਅਰ ਦੀ ਵੱਡੀ ਨੌਕਰੀ ਤੇ ਲੱਗ ਗਿਆ ਸੀ। ਹੰਡਿਆਏ ਦੀ ਬੀਬੀ ਗੁਰਦੇਵ ਕੌਰ ਨਾਲ ਉਹਨਾਂ ਦਾ ਅਨੰਦ ਕਾਰਜ ਹੋਇਆ ਸੀ। ਬੀਬੀ ਖਰਲ ਦਾ ਜਨਮ 19 ਜਨਵਰੀ 1952 ਨੂੰ ਮੁੰਬਈ ਵਿਖੇ ਹੋਇਆ। ਉਹ ਚਾਰ ਭੈਣ ਭਰਾ ਸਨ। ਪਹਿਲੀਆਂ ਤਿੰਨ ਜਮਾਤਾਂ ਸੁਰਿੰਦਰ ਕੌਰ ਹੋਰਾਂ ਮੁੰਬਈ ਵਿਖੇ ਹੀ ਪੜ੍ਹੀਆਂ ਸਨ। ਘਰ ਪਰਿਵਾਰ ਬੜੇ ਠਾਠ ਬਾਠ ਵਿੱਚ ਸੀ। ਅੰਗਰੇਜ਼ ਹੁਣ ਕਲਿੰਗਾ ਏਅਰਵੇਜ਼ ਵੇਚ ਕੇ ਜਾ ਰਹੇ ਸਨ। ਖਰੀਦਦਾਰਾਂ ਵਿੱਚ ਬੀਜੂ ਪਟਨਾਇਕ ਵੀ ਸੀ। ਅਚਾਨਕ ਈਰਖਾ ਦੇ ਸ਼ਿਕਾਰ ਹੋ ਕੇ ਕਿਸੇ ਦੋਖੀ ਨੇ ਗੁਰਚਰਨ ਸਿੰਘ ਨੂੰ ਦੁੱਧ ਵਿੱਚ ਜ਼ਹਿਰ ਪਿਲਾ ਦਿੱਤਾ। ਚਾਰੇ ਬੱਚੇ ਯਤੀਮ ਹੋ ਗਏ। ਮਾਤਾ ਗੁਰਦੇਵ ਕੌਰ ਬੱਚਿਆਂ ਨੂੰ ਲੈ ਕੇ ਅਤੇ ਘਰ ਦੀ ਛੱਲੀ ਪੂਣੀ ਵੇਚ ਵੱਟ ਕੇ ਬਰਨਾਲੇ ਆ ਗਏ ਜਿੱਥੇ ਗੁਰਚਰਨ ਸਿੰਘ ਹੋਰਾਂ ਦੇ ਵੱਡੇ ਭਾਈ ਸਾਹਿਬ ਜਿਹਨਾਂ ਦੇ ਸਪੁੱਤਰ ਵੈਦ ਅਤੇ ਸਾਹਿਤਕਾਰ ਪ੍ਰੀਤਮ ਸਿੰਘ ਰਾਹੀ ਸਨ, ਰਹਿੰਦੇ ਸਨ। ਹੌਲੀ ਹੌਲੀ ਆਪਣਾ ਮਕਾਨ ਬਣਾਇਆ ਅਤੇ ਮਾਤਾ ਨੇ ਗੁਰਚਰਨ ਸਿੰਘ ਦੀ ਭੈਣੀ ਮਹਿਰਾਜ ਵਿਚਲੀ ਕੁੱਝ ਪਰਿਵਾਰਿਕ ਜ਼ਮੀਨ


Sri Satguru Jagjit Singh Ji eLibrary NamdhariElibrary@gmail.com

ਦੇ ਸਹਾਰੇ ਦਿਨ ਕਟੀ ਕੀਤੀ। ਉਸ ਦਲੇਰ ਔਰਤ ਨੇ ਲੱਕ ਬੰਨ੍ਹ ਕੇ ਚਾਰਾਂ ਬੱਚਿਆਂ ਨੂੰ ਪਾਲਿਆ ਪੋਸਿਆ, ਪੜ੍ਹਾਇਆ ਅਤੇ ਕੰਮ ਤੇ ਲਾਇਆ।

ਦਸਵੀਂ ਪਾਸ ਕਰਨ ਤੋਂ ਬਾਅਦ ਖਰਲ ਕਾਲਿਜ ਵਿੱਚ ਜਾਣਾ ਚਾਹੁੰਦੀ ਸੀ ਪਰ ਘਰੇਲੂ ਹਾਲਾਤ ਆਗਿਆ ਨਹੀਂ ਦਿੰਦੇ ਸਨ। ਐਸ.ਡੀ. ਕਾਲਜ ਬਰਨਾਲਾ ਦੀ ਪ੍ਰਬੰਧਕੀ ਕਮੇਟੀ ਦੇ ਪਰਧਾਨ ਦੀ ਸੁਹਿਰਦਤਾ ਕਾਰਨ ਕਾਲਜ ਵੱਲੋਂ ਫੀਸ ਮੁਆਫ਼ ਹੋਈ ਅਤੇ ਕਿਤਾਬਾਂ ਵੀ ਮਿਲ ਗਈਆਂ। ਇੰਜ ਉਹਨਾਂ ਨੇ ਬੀ.ਏ. ਦੀ ਪੜ੍ਹਾਈ ਪੂਰੀ ਕਰ ਲਈ। ਇਸੇ ਕਾਲਿਜ ਵਿੱਚ ਪੜ੍ਹਦਿਆਂ ਕਾਲਜ ਮੈਗਜ਼ੀਨ ਵਾਸਤੇ 1966 ਈ. ਤੋਂ ਕਵਿਤਾਵਾਂ, ਲੇਖ ਆਦਿ ਲਿਖਣ ਲੱਗ ਪਏ ਅਤੇ ਇਉਂ ਉਹਨਾਂ ਨੂੰ ਲਿਖਣ ਪੜ੍ਹਨ ਦੀ ਪੱਕੀ ਚੇਟਕ ਲੱਗ ਗਈ। ਜਿੱਥੇ ਉਹਨਾਂ ਦੇ ਤਾਏ ਦੇ ਪੁੱਤਰ ਭਰਾ ਰਾਹੀ ਜੀ ਤਾਂ ਬੁਲੰਦ ਸਾਹਿਤਕ ਹਸਤੀ ਸਨ, ਜਿਹਨਾਂ ਦੀ ਵੈਦਗੀ ਦੀ ਦੁਕਾਨ ਦੀ ਜ਼ਿਆਰਤ ਬਰਨਾਲੇ ਆਇਆ ਹਰ ਸਾਹਿਤਕਾਰ ਕਰਨਾ, ਧੰਨ ਭਾਗ ਸਮਝਦਾ ਸੀ, ਬੀਬੀ ਦਾ ਦਿੱਲੀ ਜਾ ਵੱਸਿਆ ਵੱਡਾ ਭਾਈ ਮੋਹਨ ਸਿੰਘ ਮਹਿਰਮ ਵੀ ਕਵਿਤਾ ਲਿਖਦਾ ਸੀ। ਸੋ ਇਸ ਪਰਿਵਾਰਿਕ ਮਾਹੌਲ ਦਾ, ਮਾਲਵੇ ਦੇ ਉੱਭਰਦੇ ਲੇਖਕਾਂ ਦਾ ਕੇਂਦਰ ਬਰਨਾਲਾ ਅਤੇ ਇੱਥੋਂ ਦੀ ਸਾਹਿਤ ਸਭਾ ਹੋਣੀ, ਇਹ ਮਾਹੌਲ ਵੀ ਖਰਲ ਜੀ ਨੂੰ ਸਾਹਿਤਕਾਰ ਵਜੋਂ ਉਭਾਰਨ ਵਿੱਚ ਸਹਾਈ ਹੋਇਆ। 1970 ਈ. ਵਿੱਚ ਬੀ.ਏ. ਕਰਨ ਤੋਂ ਬਾਅਦ, ਪ੍ਰਾਈਵੇਟ ਵਿਦਿਆਰਥੀ ਵਜੋਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਇਤਿਹਾਸ ਦੀ ਐਮ.ਏ. 1972 ਵਿੱਚ ਪਾਸ ਕਰ ਲਈ। ਸੰਨ 1965 ਵਿੱਚ ਮਾਤਾ ਗੁਰਦੇਵ ਕੌਰ ਦੋਹਾਂ ਪੁੱਤਰੀਆਂ ਨਾਲ ਸ੍ਰੀ ਭੈਣੀ ਸਾਹਿਬ ਦਰਸ਼ਨ ਕਰਨ ਆਏ। ਆਪਣੀ ਵੱਡੀ ਲੜਕੀ ਬਲਜੀਤ ਕੌਰ ਬਾਰੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਯੋਗ ਵਰ ਦੇ ਲੜ ਲਾ ਦਿਉ। ਪਾਸ ਹੀ ਰੋਪੜ ਵਾਲੇ, ਸਤਿਗੁਰੂ ਜੀ ਦੇ ਅਨਿੰਨ ਸਿੱਖ, ਸੰਤ ਕਿਹਰ ਸਿੰਘ ਜੀ ਖਲੋਤੇ ਸਨ। ਸਤਿਗੁਰੂ ਜੀ ਨੇ ਸਹਿਜ ਭਾਅ ਬਚਨ ਕੀਤਾ– "ਸੰਤ ਕਿਹਰ ਸਿੰਘ ਜੀ ਇਹ ਲੜਕੀਆਂ ਆਪਣੇ ਘਰ ਲੈ ਜਾਣੀਆਂ ਹਨ।" ਸੰਤਾਂ ਨੇ ਤੁਰੰਤ, "ਸਤਿ ਬਚਨ ਜੀ !" ਕਹਿਕੇ ਸਿਰ ਨਿਵਾ ਦਿੱਤਾ। ਅਗਲੇ ਵਰ੍ਹੇ 1966 ਵਿੱਚ ਸੰਤ ਭਗਵੰਤ ਸਿੰਘ ਹੋਰਾਂ ਦੇ ਵੱਡੇ ਭਾਈ ਸਰਦੂਲ ਸਿੰਘ ਨਾਲ ਖਰਲ ਜੀ ਦੀ ਵੱਡੀ ਭੈਣ ਬੀਬੀ ਬਲਜੀਤ ਕੌਰ ਦਾ ਅਨੰਦ ਕਾਰਜ ਹੋ ਗਿਆ। ਅਗਸਤ 1972 ਵਿੱਚ ਜਦੋਂ ਸੁਰਿੰਦਰ ਕੌਰ ਦਾ ਭਗਵੰਤ ਸਿੰਘ ਹੋਰਾਂ ਨਾਲ ਸ੍ਰੀ ਭੈਣੀ ਸਾਹਿਬ ਅਨੰਦ ਕਾਰਜ ਹੋਇਆ ਤਾਂ ਉਹਨਾਂ ਨੂੰ ਸਮਝ ਆਈ ਕਿ ਉਹਨਾਂ ਦੇ ਇਸ ਘਰ ਜਾਣ ਦਾ ਮੁੱਢ ਤਾਂ ਸ੍ਰੀ ਸਤਿਗੁਰੂ ਜੀ ਦੇ ਉਪਰੋਕਤ ਬਚਨ ਨਾਲ ਹੀ ਬੱਝ ਗਿਆ ਸੀ।

ਅਗਲੇ ਕੁੱਝ ਸਾਲ ਨਵੇਂ ਜੀਵਨ ਦੇ ਚਾਅਵਾਂ ਮਲਾਹਰਾਂ ਵਿੱਚ ਲੰਘ ਗਏ। ਸੰਤ ਕਿਹਰ ਸਿੰਘ ਹੋਰਾਂ ਦੀ ਰੋਪੜ ਵਿੱਚ ਵਰਕਸ਼ਾਪ ਸੀ ਜਿੱਥੇ ਉਹ ਪਰਿਵਾਰ ਦੇ ਪੁਰਖਾਂ ਸਮੇਤ ਕਾਰ ਵਿਹਾਰ ਕਰਦੇ, ਕਰਾਉਂਦੇ ਸਨ। ਉਹਨਾਂ ਦਾ ਪਿੰਡ ਚਮਕੌਰ ਸਾਹਿਬ ਦੇ ਲਾਗੇ, ਰੋਪੜ ਤੋਂ 13-14 ਕਿੱਲੋਮੀਟਰ ਤੇ ਮੂੰਡੀਆ ਪਾਸ ਡਹਿਰ ਸੀ। ਕਿਹਰ ਸਿੰਘ ਹੋਰਾਂ ਦਾ ਦਾਦਾ ਸੰਤ ਗੁਰਬਖਸ਼ ਸਿੰਘ ਸਤਿਗੁਰੂ ਰਾਮ ਸਿੰਘ ਜੀ ਤੋਂ ਵਰੋਸਾਇਆ ਨਾਮਧਾਰੀ ਸਿੰਘ ਸੀ। ਉਹ ਬੜਾ ਸੁਚੱਜਾ ਮਿਸਤਰੀ ਵੀ ਸੀ। ਸੰਨ 1881 ਈ. ਵਿੱਚ ਜਦੋਂ ਰੋਪੜ ਤੋਂ ਚਮਕੌਰ ਸਾਹਿਬ ਦੇ ਵਿਚਾਲੇ ਵਹਿੰਦੀਆਂ ਦੋ ਬਰਸਾਤੀ ਨਦੀਆਂ ਤੇ ਪੁਲ ਬਣਾਏ ਗਏ, ਉਹਨਾਂ ਤੇ ਐਂਗਲ ਲਾਉਣ ਦਾ ਕੰਮ, ਡੇਢ ਆਨਾ ਰੋਜ਼ਾਨਾ ਮਜ਼ਦੂਰੀ ਲੈ ਕੇ, ਸੰਤ ਗੁਰਬਖਸ਼ ਸਿੰਘ ਹੋਰਾਂ ਜਿਸ ਕਮਾਲ ਨਾਲ ਕੀਤਾ ਸੀ, 140 ਸਾਲ ਬੀਤ ਜਾਣ ਬਾਅਦ ਉਹ ਰਿਵਟਿੰਗ ਅੱਜ ਵੀ ਨਹੀਂ ਉੱਖੜੀ। ਸੋ ਸੰਤ ਕਿਹਰ ਸਿੰਘ ਹੋਰਾਂ ਨੂੰ ਨੇਕ ਨੀਅਤਾ ਅਤੇ ਸੇਵਾ ਭਾਵ ਪੁਰਖਿਆਂ ਤੋਂ ਮਿਲਿਆ ਜਿਸਨੂੰ ਉਹਨਾਂ ਜੀਵਨ ਪ੍ਰਯੰਤ ਨਿਬਾਹਿਆ। ਅਜਿਹੇ ਦ੍ਰਿੜ ਵਿਸ਼ਵਾਸੀ ਨਾਮਧਾਰੀ ਪਰਿਵਾਰ ਵਿੱਚ ਆ ਕੇ ਬੀਬੀ ਖਰਲ ਦਾ ਆਪਣੇ ਸਤਿਗੁਰੂ ਜੀ ਅਤੇ ਉਹਨਾਂ ਦੀ ਸਿੱਖੀ ਨਾਲ ਪ੍ਰੇਮ, ਦੂਣ ਸਵਾਇਆ ਹੋ ਗਿਆ। ਉਹ ਆਪਣੇ ਸਤਿਗੁਰੂ ਜੀ ਨੂੰ ਆਪਣੀਆਂ ਕਲਮੀ ਸੇਵਾਵਾਂ ਅਰਪਿਤ ਕਰਨ ਲਈ ਯੋਜਨਾਵਾਂ ਬਣਾਉਂਦੀ ਪਰ ਅਜੇ ਗੱਲ ਬਣ ਨਹੀਂ ਰਹੀ ਸੀ ਕਿਉਂਕਿ ਬਰਨਾਲੇ ਵਾਲਾ ਸਾਹਿਤਕ ਮਾਹੌਲ ਰੋਪੜ ਵਿੱਚ ਨਾਂ ਮਿਲਿਆ। ਸਬੱਬ ਬਣਿਆ ਕਿ ਉੱਘੇ ਸ਼ਾਇਰ ਪ੍ਰੋ. ਰਵਿੰਦਰ ਭੱਠਲ ਰੋਪੜ ਦੀ ਲਿਖਾਰੀ ਸਭਾ ਦੇ ਸੱਦੇ ਤੇ ਇੱਥੇ ਆਏ। ਉਹਨਾਂ ਲਿਖਾਰੀ ਸਭਾ ਦੇ ਪ੍ਰੋ. ਮਿਹਰ ਸਿੰਘ ਹੋਰਾਂ ਨੂੰ ਕਿਹਾ ਕਿ ਸਾਡੇ ਸ਼ਹਿਰ ਦੀ ਇਕ ਲੇਖਿਕਾ ਬੀਬੀ, ਤੁਹਾਡੇ ਸ਼ਹਿਰ ਵਿੱਚ ਹੈ। ਉਹਨਾਂ ਦੋਹਾਂ ਦੇ ਉੱਦਮ ਨਾਲ ਬੀਬੀ 1979 ਵਿੱਚ ਲਿਖਾਰੀ ਸਭਾ, ਰੂਪ ਨਗਰ ਦੀ ਮੈਂਬਰ ਬਣ ਗਈ। ਇਸ ਤਰ੍ਹਾਂ ਉਹਨਾਂ ਦੇ ਰੁਕੇ ਹੋਏ ਸਾਹਿਤਕ ਕਾਰਜ ਸ਼ੁਰੂ ਹੋ ਗਏ। ਲਿਖਣਾ, ਸਭਾ ਦੀ ਮੀਟਿੰਗ ਵਿੱਚ ਸੁਨਾਉਣਾ ਅਤੇ ਦੂਜੇ ਸਾਥੀਆਂ ਤੋਂ ਵਾਜਿਬ ਸੇਧ ਲੈਣੀ।

ਸੰਨ 1987 ਵਿੱਚ ਉਹਨਾਂ ਦਾ ਪਹਿਲਾ ਕਹਾਣੀ ਸੰਗ੍ਰਹਿ ਤ੍ਰਿਸ਼ਨਾ ਪ੍ਰਕਾਸ਼ਿਤ ਹੋਇਆ ਜਿਸ ਵਿੱਚ ਨਾਰੀ ਮਨ ਦੀਆਂ ਅੰਤਰ ਪਰਤਾਂ ਨੂੰ ਕੁਰੇਦਦਿਆਂ, ਸਦਾਚਾਰਕ ਜੀਵਨ ਸ਼ੈਲੀ ਨੂੰ ਉਜਾਗਰ ਕੀਤਾ ਸੀ। ਇਸ ਤੋਂ ਬਾਅਦ ਉਹਨਾਂ ਦੀ ਕਲਮ ਦਾ ਸਫ਼ਰ ਰਵਾਨੀ ਪਕੜ ਲੈਂਦਾ ਹੈ। ਕਹਿ ਸੱਕਦੇ ਹਾਂ ਕਿ ਹੁਣ ਤੱਕ ਉਹ ਦੋ ਦਰਜਨ ਪੁਸਤਕਾਂ ਦੀ ਰਚਨਾ ਕਰ ਚੁੱਕੇ ਸਨ ਜਿਹਨਾਂ


Sri Satguru Jagjit Singh Ji eLibrary NamdhariElibrary@gmail.com

ਵਿੱਚੋਂ 5-6 ਛਾਪੇ ਨੂੰ ਉਡੀਕਦੀਆਂ ਹਨ। ਉਹਨਾਂ ਨੇ ਰੂਹ ਪੰਜਾਬ ਦੀ (ਜੀਵਨੀ ਮਹਾਰਾਣੀ ਜਿੰਦ ਕੌਰ), 1990, ਵੱਡ ਪ੍ਰਤਾਪੀ ਸਤਿਗੁਰੂ (ਜੀਵਨੀ ਸਤਿਗੁਰੂ ਪ੍ਰਤਾਪ ਸਿੰਘ ਜੀ), 1991, ਮਹਾਂਬਲੀ (ਜੀਵਨੀ ਮਹਾਰਾਜਾ ਰਣਜੀਤ ਸਿੰਘ) 1991, ਆਦਿ ਸਚਿੱਤਰ ਪੁਸਤਕਾਂ ਰਚ ਕੇ ਪੰਜਾਬੀ ਬਾਲ ਸਾਹਿਤ ਵਿੱਚ ਨਿੱਗਰ ਵਾਧਾ ਕੀਤਾ ਹੈ। "ਬਖਸ਼ਿਸ਼" ਅਤੇ "ਤੂੰ ਹੀ ਤੂੰ" ਉਹਨਾਂ ਦੀ ਵਿਸਮਾਦੀ ਰੰਗ ਵਾਲੀ ਸ਼ਾਇਰੀ ਦੀਆਂ ਆਪਣੇ ਮੁਰਸ਼ਦ ਨੂੰ ਅਰਪਿਤ ਸੁੰਦਰ ਕਵਿਤਾਵਾਂ ਹਨ ਜਿਹਨਾਂ ਵਿੱਚ ਬਿਰਹਾ, ਤੜਪ, ਸੋਜ਼ ਅਤੇ ਰਵਾਨੀ ਹੈ। ਉਹਨਾਂ ਨੇ ਬਰਮਾ, ਅਫਰੀਕਾ ਅਤੇ ਪਾਕਿਸਤਾਨ ਆਦਿ ਦੇਸ਼ਾਂ ਬਾਰੇ ਸਫਰਨਾਮੇ ਲਿਖ ਕੇ, ਆਪਣੀਆਂ ਇਤਿਹਾਸ ਖੋਜ ਦੀਆਂ ਅਤੇ ਸਾਹਿਤਕ ਸਫਰਾਂ ਦੀਆਂ ਯਾਤਰਾਵਾਂ ਨੂੰ ਸਦਾ ਲਈ ਸੰਭਾਲ ਲਿਆ ਹੈ। ਸਤਿਗੁਰੂ ਰਾਮ ਸਿੰਘ ਜੀ ਦੀ ਬੰਸਾਵਲੀ ਅਤੇ ਅੰਮ੍ਰਿਤਸਰ, ਰਾਇਕੋਟ ਸਾਕਿਆਂ ਦੇ ਨਾਮਧਾਰੀ ਸ਼ਹੀਦਾਂ ਅਤੇ ਆਪਣੇ ਸਹੁਰਾ ਪਰਿਵਾਰ ਦੀ ਬੰਸਾਵਲੀ ਬਾਰੇ ਪੁਸਤਕਾਂ ਲਿਖ ਕੇ ਉਹਨਾਂ "ਬੰਸਾਵਲੀ ਨਾਮਾ"– ਇਤਿਹਾਸ ਲੇਖਣ ਦੀ ਇਕ ਨਵੀਂ ਵਿਧਾ ਨੂੰ ਪੰਜਾਬੀ ਸਾਹਿਤਕ ਜਗਤ ਵਿੱਚ ਪ੍ਰਵੇਸ਼ ਦੁਆਇਆ ਹੈ। ਮਲੇਰਕੋਟਲਾ ਅਤੇ ਹੋਰ ਨਾਮਧਾਰੀ ਸਾਕਿਆਂ ਦੇ ਵੱਖ-ਵੱਖ ਪਿੰਡਾਂ, ਸ਼ਹਿਰਾਂ ਵਿੱਚ ਵੱਸਦੇ, ਸੈਂਕੜੇ ਸ਼ਹੀਦ ਪਰਿਵਾਰਾਂ ਨੂੰ ਖੋਜ ਭਾਲ ਕੇ ਲੱਭਿਆ, ਉਹਨਾਂ ਬਾਰੇ ਲਿਖਿਆ ਅਤੇ ਫਿਰ ਉਹਨਾਂ ਨੂੰ ਸ਼ਹੀਦੀ ਸਮਾਗਮਾਂ ਸਮੇਂ ਜਾਂ ਸ੍ਰੀ ਭੈਣੀ ਸਾਹਿਬ, ਸਤਿਗੁਰੂ ਜੀ ਦੇ ਹਜ਼ੂਰ ਲਿਆ ਕੇ, ਉਹਨਾਂ ਦਾ ਬਣਦਾ ਮਾਨ ਸਨਮਾਨ ਕਰਵਾਇਆ। ਇਉਂ ਬਹੁਤ ਸਾਰੇ ਪਰਿਵਾਰਾਂ ਵਿੱਚ ਆਪਣੇ ਮੂਲ ਨਾਲ ਮੁੜ ਜੁੜਣ ਦੀ ਭਾਵਨਾ ਵਿਕਸਿਤ ਕੀਤੀ।

ਸੂਬਾ ਜੀ ਦੀ ਸਾਰੀ ਹੀ ਰਚਨਾ ਨਾਮਧਾਰੀ ਪੰਜਾਬੀ ਸਾਹਿਤ ਅਤੇ ਇਤਿਹਾਸ ਵਿੱਚ ਨਿੱਗਰ ਵਾਧਾ ਕਰਨ ਵਾਲੀ ਹੈ। ਵਿਸ਼ੇਸ਼ ਕਰਕੇ ਪਟਿਆਲਾ ਸਰਕਾਰ ਦੀਆਂ ਫਾਈਲਾਂ ਵਿੱਚ "ਲੁਕਿਆ ਸੱਚ" ਵੱਡ ਆਕਾਰੀ ਇਤਿਹਾਸਕ ਦਸਤਾਵੇਜ਼ਾਂ ਦਾ ਸੰਗ੍ਰਹਿ, ਇਸ ਨੂੰ ਤਿਆਰ ਕਰਨ ਤੋਂ ਛਪਵਾਉਣ ਤੱਕ ਉਹਨਾਂ ਨੇ ਕਈ ਵਰ੍ਹੇ ਹੰਗਾਲ ਸੁੱਟੇ ਅਤੇ ਸੈਂਕੜੇ ਕੋਹਾਂ ਦਾ ਪੈਂਡਾ ਨਾਪਿਆ। ਇਹ ਨਾਮਧਾਰੀ ਇਤਿਹਾਸ ਵਿਸ਼ੇਸ਼ ਕਰਕੇ ਸਾਕਾ ਮਲੇਰਕੋਟਲਾ, ਸਤਿਗੁਰੂ ਜੀ ਅਤੇ ਸੂਬਿਆਂ ਦੀ ਜਲਾਵਤਨੀ ਅਤੇ ਰਿਆਸਤੀ ਕੂਕਿਆਂ ਤੇ ਝੁੱਲੇ ਸਖਤੀਆਂ ਦੇ ਤੁਫਾਨਾਂ ਤੇ ਕਈ ਕੋਣਾਂ ਤੋਂ ਨਵੀਂ ਰੋਸ਼ਨੀ ਪਾਉਣ ਵਾਲਾ ਹੈ। ਉਹਨਾਂ ਦੀ ਤਿੰਨ ਭਾਗਾਂ ਵਿੱਚ ਛਪਣ ਵਾਲੀ ਵੱਡ ਆਕਾਰੀ ਰਚਨਾ, ਪ੍ਰਕਾਸ਼ ਪੁੰਜ, ਜੋ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਚਪਨ ਤੋਂ ਬਿਰਧ ਅਵਸਥਾ ਤਕ ਜੀਵਨ ਲੀਲ੍ਹਾ ਅਤੇ ਉਹਨਾਂ ਦੀ ਨਾਮਧਾਰੀ ਪੰਥ, ਪੰਜਾਬੀ ਸਮਾਜ, ਭਾਰਤੀ ਭਾਈਚਾਰੇ ਅਤੇ ਵੱਖ ਵੱਖ ਮਹਾਂਦੀਪਾਂ ਦੇ ਬਸ਼ਿੰਦਿਆਂ ਤੇ ਕੀਤੇ ਵੱਡੇ ਉਪਕਾਰਾਂ ਤੇ ਰੋਸ਼ਨੀ ਪਾਉਣ ਵਾਲੀ ਹੈ। ਇਸ ਪੁਸਤਕ ਦੀ ਰਚਨਾ ਨਾਲ ਸੂਬਾ ਜੀ ਦਾ ਸਥਾਨ, ਸੰਤ ਸੰਤੋਖ ਸਿੰਘ ਬਾਹੋਵਾਲ, ਗਿਆਨੀ ਕਾਲਾ ਸਿੰਘ ਜੀ ਨੰਗਲ, ਬਿਸ਼ਨ ਸਿੰਘ ਹਿਸਟੋਰੀਅਨ, ਸੰਤ ਤਰਨ ਸਿੰਘ ਵਹਿਮੀ, ਸੰਤ ਨਿਧਾਨ ਸਿੰਘ ਆਲਿਮ, ਇੰਦਰ ਸਿੰਘ ਚੱਕਰਵਰਤੀ, ਮਾਸਟਰ ਨਿਹਾਲ ਸਿੰਘ, ਮੰਗਲ ਸਿੰਘ ਲਾਇਲਪੁਰੀ, ਪ੍ਰੀਤਮ ਸਿੰਘ ਕਵੀ, ਬੀਬੀ ਬੇਅੰਤ ਕੌਰ ਅਤੇ ਤਾਰਾ ਸਿੰਘ ਅਨਜਾਣ ਆਦਿ ਦੇ ਨਾਲ ਸੁਨਿਸ਼ਚਿਤ ਹੋ ਜਾਂਦਾ ਹੈ। ਉਹ ਸੂਫੀਨਾਮਾ ਰੰਗ ਦੀ ਕਵਿਤਾ ਦੇ ਵਧੀਆ ਕਵੀ, ਸਫਲ ਨਿਬੰਧਕਾਰ, ਸੁਯੋਗ ਜੀਵਨੀ ਲੇਖਿਕਾ ਅਤੇ ਕਹਾਣੀਕਾਰ, ਸਫਰਨਾਮਾ ਲੇਖਕ ਸਨ। ਇਤਿਹਾਸ ਦੇ ਮੌਖਿਕ ਸਰੋਤਾਂ ਨੂੰ ਸੰਗ੍ਰਹਿ ਕਰਨ ਲਈ ਉਹਨਾਂ ਨੇ ਲੰਮੀਆਂ ਯਾਤਰਾਵਾਂ ਕੀਤੀਆਂ। ਸੰਨ 1992 ਤੋਂ ਉਹ ਪੰਜਾਬ ਸਰਕਾਰ ਦੁਆਰਾ ਸਥਾਪਿਤ, ਕੂਕਾ ਸ਼ਹੀਦ ਯਾਦਗਾਰ ਟਰਸਟ ਦੇ ਮੈਂਬਰ ਸਨ। ਕੂਕਾ ਸ਼ਹੀਦਾਂ, ਸੂਬਿਆਂ ਦੇ ਪਿੰਡਾਂ ਵਿੱਚ ਉਹਨਾਂ ਦੀਆਂ ਯਾਦਗਾਰਾਂ ਬਨਵਾਉਣ ਤੇ ਯਾਦਗਾਰੀ ਸਮਾਗਮ ਕਰਵਾਉਣ ਵਿੱਚ ਵਿਸ਼ੇਸ਼ ਦਿਲਚਸਪੀ ਲੈਂਦੇ ਸਨ। ਸੂਬਾ ਜੀ ਦੀ ਸਕੀ ਭੂਆ ਸ਼ਹੀਦ ਬਿਸ਼ਨ ਸਿੰਘ ਦੇ ਪਰਿਵਾਰ ਵਿੱਚ ਪਿੰਡ ਰੜ ਵਿਖੇ, ਸੰਤ ਲਾਲ ਸਿੰਘ ਹੋਰਾਂ ਦੇ ਪਰਿਵਾਰ ਵਿੱਚ ਵਿਆਹੀ ਸੀ। ਸੈਦੋਕੀ ਦੇ ਵਰਤਮਾਨ ਸੂਬਾ ਸਵਿੰਦਰ ਸਿੰਘ ਜੀ ਦੇ ਪਿਤਾ ਸੰਤ ਬਦਨ ਸਿੰਘ ਦੀ ਮਾਤਾ ਗੁਰਚਰਨ ਸਿੰਘ ਖਰਲ ਦੀ ਸਕੀ ਮਾਸੀ ਸੀ। ਮਾਂ ਮਰਨ ਬਾਅਦ ਗੁਰਚਰਨ ਸਿੰਘ ਸੈਦੋ ਵਿਖੇ ਉਹਨੇ ਹੀ ਪਾਲਿਆ ਸੀ। ਇਸੇ ਲਈ ਸੰਤ ਬਦਨ ਸਿੰਘ ਦੇ ਪਰਿਵਾਰ ਵਾਲੇ ਹੁਣ ਤੱਕ, ਸੂਬਾ ਖਰਲ ਨਾਲ ਧੀਆਂ ਧਿਆਣੀਆਂ ਵਾਲਾ ਵਿਹਾਰ ਕਰਦੇ ਆ ਰਹੇ ਹਨ। ਇਸੇ ਲਈ ਉਹ ਸੈਦੋ ਵਾਲਿਆਂ ਨੂੰ ਵੀ ਆਪਣੇ ਪੇਕੇ ਆਖ ਕੇ ਮਾਣ ਮਹਿਸੂਸ ਕਰਿਆ ਕਰਦੇ ਸਨ।

ਭੈਣੀ ਸਾਹਿਬ ਰਾਈਆਂ ਡੀਵੈਲਪਮੈਂਟ ਬੋਰਡ ਦੇ ਵੀ ਮੈਂਬਰ ਸਨ। ਸੰਨ 1991-95 ਦੇ ਕਾਰਜਕਾਲ ਵਿੱਚ ਨਾਮਧਾਰੀ ਇਸਤਰੀ ਵਿਦਿਅਕ ਜੱਥੇ ਦੇ ਪਰਧਾਨ ਰਹੇ। ਬਹੁਤ ਸਾਰੇ ਵਿੱਦਿਅਕ ਸੰਮੇਲਨਾਂ ਵਿੱਚ ਪ੍ਰਤਿਯੋਗਤਾਵਾਂ ਦਾ ਮੁਲਾਂਕਣ ਕਰਿਆ ਕਰਦੇ ਸਨ। 13 ਅਪਰੈਲ 1994 ਨੂੰ ਸ੍ਰੀ ਅੰਮ੍ਰਿਤਸਰ ਦੇ ਵੈਸਾਖੀ ਮੇਲੇ ਸਮੇਂ, ਸ੍ਰੀ ਸਤਿਗੁਰੂ ਜੀ ਦੁਆਰਾ ਬੀਬੀ ਮਹਿੰਦਰ ਕੌਰ ਹੁਸ਼ਿਆਰਪੁਰ ਅਤੇ ਆਪ ਨੂੰ ਸੂਬਾ ਥਾਪਿਆ ਗਿਆ। ਨਾਮਧਾਰੀ ਪੰਥ ਵਿੱਚ ਪਹਿਲੀ ਇਸਤਰੀ ਸੂਬਾ ਬੀਬੀ ਹੁਕਮ


Sri Satguru Jagjit Singh Ji eLibrary NamdhariElibrary@gmail.com

ਕੌਰ ਵਰਿਆਂਹ ਵਾਲੀ ਤੋਂ ਬਾਅਦ, ਇਕ ਸਦੀ ਤੋਂ ਵੱਧ ਸਮੇਂ ਬਾਅਦ ਬੀਬੀਆਂ ਨੂੰ ਇਹ ਸੁਭਾਗ ਮੁੜ ਮਿਲਿਆ ਸੀ। ਇਸ ਤੋਂ ਬਾਅਦ ਹੀ ਬੀਬੀ ਮਹਿੰਦਰ ਕੌਰ ਗਿਆਨਣ ਥਾਈਲੈਂਡ ਵਾਲੇ ਸੂਬਾ ਬਣਾਏ ਗਏ ਸਨ। ਸਤਿਗੁਰੂ ਜੀ ਦੁਆਰਾ ਬਖਸ਼ੀਆਂ ਸਾਰੀਆਂ ਸੇਵਾਵਾਂ ਬਖੂਬੀ ਨਿਭਾਹੀਆਂ ਅਤੇ ਹਰ ਪੰਥਕ ਅਤੇ ਸਾਹਿਤਕ ਪ੍ਰੋਗਰਾਮਾਂ ਵਿੱਚ ਵੱਧ ਚੜ੍ਹ ਕੇ ਸ਼ਿਰਕਤ ਕਰਦੇ ਰਹੇ। ਉਹ ਕੇਂਦਰੀ ਪੰਜਾਬੀ ਲੇਖਕ ਸਭਾ (ਰਜਿਸਟਰਡ) ਦੇ ਮੀਤ ਪਰਧਾਨ ਅਤੇ ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ ਦੇ ਜੀਵਨ ਮੈਂਬਰ ਸਨ। ਸ੍ਰੀ ਸਤਿਗੁਰੂ ਜੀ ਦੁਆਰਾ ਅਤੇ ਹੋਰ ਬਹੁਤ ਸਾਰੇ ਸਾਹਿਤਕ ਸਮਾਜਿਕ ਸੰਗਠਨਾਂ ਦੁਆਰਾ, ਉਹਨਾਂ ਨੂੰ ਅਨੇਕ ਮਾਨ ਸਨਮਾਨਾਂ ਨਾਲ ਨਿਵਾਜਿਆ ਗਿਆ ਸੀ ਪਰ ਉਹਨਾਂ ਨੇ ਆਪਣੇ ਆਪ ਨੂੰ ਹਉਮੈ ਦੀ ਲਾਗ ਤੋਂ ਪੂਰੀ ਤਰ੍ਹਾਂ ਮੁਕਤ ਰੱਖਿਆ। ਅਸੀਂ ਉਹਨਾਂ ਦੇ ਸਮਕਾਲੀ ਪਰ ਕਿਰਦਾਰ ਵਿੱਚ ਉਹਨਾਂ ਤੋਂ ਛੋਟੇ ਲੋਕ, ਉਹਨਾਂ ਨੂੰ ਕਈ ਵੇਰ ਹਾਸੇ ਠੱਠੇ ਦੇ ਰਉਂ ਵਿੱਚ, ਬਹੁਤ ਕੁੱਝ ਅਣਸੁਖਾਵਾਂ ਵੀ ਆਖ ਜਾਂਦੇ ਪਰ ਮਜਾਲ ਹੈ ਕਿ ਉਹ ਆਪਣਾ ਸਹਿਜ ਗੁਆਉਣ ਜਾਂ ਮੱਥੇ ਤੇ ਕੋਈ ਵੱਟ ਪੈਣ ਦੇਣ। ਉਹ ਹਰ ਆਲੋਚਨਾ ਦਾ ਖਿੜ੍ਹੇ ਮੱਥੇ ਇਕ ਮਿੰਨ੍ਹੀ ਮੁਸਕਰਾਹਟ ਨਾਲ ਜੁਆਬ ਦੇ ਦਿੰਦੇ ਸਨ। ਦਰਅਸਲ ਵਿਅਕਤੀ ਜਦੋਂ ਸਾਡੇ ਕੋਲ ਹੁੰਦਾ ਹੈ ਅਸੀਂ ਉਹਦੇ ਗੁਣਾਂ ਅਤੇ ਕਰਤਾਰੀ ਸ਼ਕਤੀਆਂ ਤੋਂ ਅਨਜਾਣ ਰਹਿੰਦੇ ਹਾਂ। ਜਦੋਂ ਖੱਪਾ ਪੈ ਜਾਂਦਾ ਹੈ ਤਾਂ ਫਿਰ ਸੋਚਦੇ ਹਾਂ ਕਿ ਇਸ ਨੂੰ ਹੁਣ ਕੌਣ ਪੂਰਾ ਕਰੇਗਾ? ਉਹਨਾਂ ਜਿਹਾ ਹਿੰਮਤੀ ਤੇ ਉੱਦਮੀ, ਲੱਕ ਬੰਨ੍ਹ ਕੇ ਅੱਠੇ ਪਹਿਰ, ਇੱਕ ਸਫਰ ਤੇ ਤੁਰਿਆ ਰਹਿਣ ਵਾਲਾ ! ਜਦੋਂ ਉਹਨਾਂ ਦੇ ਕੀਤੇ ਕਾਰਜਾਂ ਦੀ ਫਹਿਰਿਸਤ ਤੇ ਹੀ ਨਜ਼ਰ ਘੁਮਾਈਏ ਸਿਰ ਚਕਰਾ ਜਾਂਦਾ ਹੈ। ਸੂਬਾ ਜੀ ਦੀ ਸ਼ਖਸੀਅਤ ਤੇ ਸ਼ਾਇਰ ਦਾ ਇਹ ਕਥਨ ਹੂ-ਬ-ਹੂ ਢੁੱਕਦਾ ਹੈ–

"ਮਾਪਣਾ ਮੇਰੀ ਬੁਲੰਦੀ ਨੂੰ ਤਾਂ ਤੱਕੋ,
ਮੇਰਾ ਪਰਛਾਂਵਾਂ ਪਵੇ ਕਿੱਥੇ ਕੁ ਜਾ ਕੇ।"

ਦੋ ਕੁ ਹਫਤੇ ਪਹਿਲਾਂ ਉਹਨਾਂ ਦਾ ਫੋਨ ਆਇਆ ਕਿ ਬੁਖਾਰ ਨਹੀਂ ਟੁੱਟ ਰਿਹਾ। ਮੈਨੂੰ ਹਰਪਾਲ ਸਿੰਘ ਸੇਵਕ ਜੀ ਤੋਂ ਪਤਾ ਲੱਗਾ ਸੀ ਕਿ ਉਹ ਠੀਕ ਨਹੀਂ ਹਨ, ਫਿਰ ਮੈਂ ਫੋਨ ਕੀਤਾ ਤਾਂ ਉਹਨਾਂ ਦਾ ਜੁਆਬ ਆਇਆ ਸੀ। ਮੈਂ ਰਾਇ ਦਿੱਤੀ ਕਿ ਤੁਸੀਂ ਭੈਣੀ ਸਾਹਿਬ ਆ ਜਾਉ। ਜਸਵਿੰਦਰ ਸਿੰਘ ਜੀ ਵੀ, ਇੱਥੇ ਸਨ। ਉਹ ਦਿੱਲੀ ਵਿਖੇ ਠੀਕ ਨਹੀਂ ਸਨ। ਕੁੱਝ ਦਿਨ ਲੁਧਿਆਣੇ ਆਪਣੇ ਹਸਪਤਾਲ ਵਿੱਚ ਰਹਿ ਕੇ ਠੀਕ ਹੋ ਗਏ ਹਨ। ਸੇਵਕ ਜੀ ਉਹਨਾਂ ਨੂੰ ਆਉਣ ਲਈ ਕਹਿ ਰਹੇ ਸਨ ਪਰ ਕੁੱਝ ਸਮਾਂ ਜਿਹੜਾ ਬੜਾ ਕੀਮਤੀ ਸੀ ਓਹੜ ਪੋਹੜਾਂ ਵਿੱਚ ਲੰਘ ਗਿਆ। ਗੱਲ ਵਿਗੜਦੀ ਜਾਪੀ ਤਾਂ ਭਗਵੰਤ ਸਿੰਘ ਹੋਰਾਂ, ਕਰਤਾਰ ਸਿੰਘ ਹਜ਼ੂਰੀ ਸੇਵਕ ਹੋਰਾਂ ਨਾਲ ਸੰਪਰਕ ਕੀਤਾ। ਉਹਨਾਂ ਫੌਰੀ ਪੁੱਜਣ ਲਈ ਕਿਹਾ। ਇਹਨਾਂ ਨੂੰ ਕਰੋਨਾ 11 ਮਈ ਨੂੰ ਦੱਸਿਆ ਗਿਆ ਸੀ। ਇਹ ਵੀਹ ਮਈ ਨੂੰ ਲੁਧਿਆਣੇ ਦਾਖਲ ਹੋਏ। ਡਾਕਟਰਾਂ ਨੇ, ਜਾਂਦਿਆਂ ਹੀ ਕਿਹਾ ਕਿ ਦੋ ਦਿਨ ਪਹਿਲਾਂ ਆ ਜਾਂਦੇ ਤਾਂ ਠੀਕ ਸੀ। 30 ਮਈ ਸ਼ਾਮ ਦੇ ਪੰਜ ਕੁ ਵਜੇ ਮੈਂ ਫੋਨ ਕੀਤਾ। ਜੁਆਬ ਨਹੀਂ ਆਇਆ। ਉਸ ਦਿਨ ਸ਼ਾਮੀਂ ਛੇ ਵਜੇ ਐਤਵਾਰ ਨੂੰ ਪੂਰੇ ਹੋ ਗਏ। ਪਰਿਵਾਰ ਰੋਪੜ ਤੋਂ ਆ ਗਿਆ। ਅਗਲੇ ਦਿਨ ਸਵੇਰੇ ਦਸ ਕੁ ਵਜੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਪਿਆਰੀ ਸੇਵਿਕਾ ਦਾ ਸ੍ਰੀ ਭੈਣੀ ਸਾਹਿਬ ਅੰਤਿਮ ਸੰਸਕਾਰ ਹੋ ਗਿਆ। 1 ਜੂਨ ਨੂੰ ਅਸਤ ਸਿਰਹੰਦ ਨਹਿਰ ਵਿੱਚ ਜਲ ਪ੍ਰਵਾਹ ਕਰ ਦਿੱਤੇ। ਵੀਰਵਾਰ 3 ਜੂਨ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਉਹਨਾਂ ਨਮਿੱਤ ਪਾਠ ਦਾ ਭੋਗ ਪਾਇਆ ਗਿਆ। ਹੁਕਮ ਅਨੁਸਾਰ ਕਰੋਨਾ ਸਮੇਂ ਦੀ ਨਜ਼ਾਕਤ ਨੂੰ ਸਮਝਦਿਆਂ ਸਮਾਗਮ ਅਤਿ ਸੰਖੇਪ ਹੋਇਆ।

ਇਉਂ ਇਕ ਸੰਭਾਵਨਾਵਾਂ ਭਰਪੂਰ ਤੇ ਬੜਾ ਊਰਜਵਾਨ ਜੀਵਨ ਅਨੇਕ ਹੋਰ ਲੇਖਕਾਂ, ਕਲਮਕਾਰਾਂ ਅਤੇ ਗੁਰੂ ਪਿਆਰਿਆਂ ਜਿਉਂ, ਕਰੋਨਾ ਦੀ ਹਾਬੜੀ ਭੁੱਖ ਦਾ ਸ਼ਿਕਾਰ ਹੋ ਗਿਆ।

ਬੀਬੀ ਖਰਲ ਦਾ ਵਿਛੋੜਾ, ਨਾਮਧਾਰੀ ਜਗਤ ਅਤੇ ਪੰਜਾਬੀ ਦੇ ਸਾਹਿਤਕ ਹਲਕਿਆਂ ਵਿੱਚ ਸੋਗ ਦੀ ਇਕ ਡੂੰਘੀ ਕਾਲੀ ਲਕੀਰ ਵਾਹ ਗਿਆ ਹੈ। ਉਹਨਾਂ ਦੇ ਮੁਹਾਲੀ ਵੱਸਦੇ ਭਾਈ ਪਰਮਿੰਦਰ ਸਿੰਘ ਸਮੇਤ, ਵੱਡਾ ਭਰਾ, ਭੈਣ, ਪਤੀ ਭਗਵੰਤ ਸਿੰਘ, ਪੁੱਤਰ ਯਾਦਵਿੰਦਰ ਸਿੰਘ, ਪੁੱਤਰੀ ਰੁਪਿੰਦਰ ਕੌਰ, ਪੋਤਰੇ ਯਸ਼ਵੰਤ ਸਿੰਘ, ਯਮਨਾ ਸਿੰਘ ਸਭ ਸੋਗਵਾਰ ਸਨ। ਬੀਬੀ ਦੇ ਜਾਣ ਤੋਂ 15-20 ਦਿਨ ਪਹਿਲਾਂ, ਉਹਨਾਂ ਦਾ ਜੇਠ ਵੀ ਤੇ ਜੀਜਾ ਵੀ ਸ੍ਰ. ਸਰਦੂਲ ਸਿੰਘ, ਇਸ ਨਾਮੁਰਾਦ ਬੀਮਾਰੀ ਦੀ ਭੇਟ ਚੜ੍ਹ ਗਿਆ ਸੀ। ਸੰਤ ਭਗਵੰਤ ਸਿੰਘ ਅਤੇ ਸੂਬਾ ਜੀ ਦਾ ਸੰਬੰਧ-ਏਕ ਜੋਤਿ ਦੁਈ ਮੂਰਤੀ-ਵਾਲਾ ਸੀ। ਅਸੀਂ ਸੂਬਾ ਜੀ ਦੀ ਨਿੱਘੀ ਯਾਦ ਵਿੱਚ ਸਿਰ ਝੁਕਾਉਂਦੇ ਹਾਂ ਅਤੇ ਆਸ ਕਰਦੇ ਹਾਂ ਕਿ ਉਹਨਾਂ ਦੇ ਪਰਿਵਾਰ ਤੇ ਸਤਿਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ ਹਮੇਸ਼ਾਂ ਬਣੀ ਰਹੇਗੀ।

ਪਿੰਡ ਤੇ ਡਾਕ: ਕਰੀਵਾਲਾ,
ਜ਼ਿਲ੍ਹਾ: ਸਿਰਸਾ (ਹਰਿਆਣਾ)-125075
ਸੰਪਰਕ: 99963-71716


Sri Satguru Jagjit Singh Ji eLibrary NamdhariElibrary@gmail.com

# ਉਘੀ ਇਤਿਹਾਸਕ ਲੇਖਿਕਾ
# ਸੂਬਾ ਸੁਰਿੰਦਰ ਕੌਰ ਖਰਲ ਦਾ ਵਿਛੋੜਾ

*-ਡਾ. ਲਖਵੀਰ ਸਿੰਘ "ਨਾਮਧਾਰੀ"*

ਜਿੰਨੀ ਸੋਹਣੀ ਸੂਰਤ ਉਸਤੋਂ ਵੀ ਵਧੀਆ ਸੀਰਤ, ਹਸੂੰ ਹਸੂੰ ਕਰਦਾ ਮੁੱਖੜਾ, ਸਭ ਨਾਲ ਇਕਮਿਕਤਾ, ਸਭ ਨਾਲ ਅਪਣਾਪਣ, ਜੀਵਨ ਵਿੱਚ ਸਰਲਤਾ, ਸਹਿਜਤਾ, ਸੰਜਮ ਸਲੀਕਾ, ਦੁੱਧ ਚਿੱਟਾ ਪਹਿਰਾਵਾ, ਸਿਰ ਤੇ ਚਿੱਟਾ ਦੁਪੱਟਾ, ਹੱਥ ਵਿੱਚ ਡਾਇਰੀ ਅਤੇ ਪੈੱਨ, ਨਾਲ ਪਤੀ ਦੇਵ ਭਗਵੰਤ ਸਿੰਘ ਦਾ ਸਾਥ ਸੂਬਾ ਸੁਰਿੰਦਰ ਕੌਰ ਖਰਲ ਦੀ ਪਹਿਚਾਣ ਸੀ । ਉਹ ਇਤਿਹਾਸ ਖੋਜਦੀ ਅਤੇ ਲਿਖਦੀ ਹੀ ਨਹੀਂ ਸੀ ਸਗੋਂ ਉਸਦੇ ਤੁਰਨ ਨਾਲ ਇਸਤਰੀ ਜਾਤੀ ਲਈ ਨਵੇਂ ਇਤਿਹਾਸਿਕ ਦਿਸਹੱਦਿਆਂ ਦੀ ਸਿਰਜਣਾ ਹੋਈ। ਕਹਾਣੀ, ਕਵਿਤਾ, ਲੇਖ, ਜੀਵਨੀਆਂ, ਵੰਸਾਵਲੀਆਂ, ਬਾਲ ਸਾਹਿਤ, ਸਫਰਨਾਮੇ, ਖੋਜ ਪੱਤਰ ਅਤੇ ਵੱਡਮੁੱਲੇ ਇਤਿਹਾਸ ਦੀਆਂ 24 ਕਿਤਾਬਾਂ ਪੰਜਾਬੀ ਮਾਂ ਬੋਲੀ ਦੀ ਝੋਲੀ ਪਾਉਣ ਵਾਲੀ ਲੇਖਿਕਾ ਵਿੱਚ ਕੋਈ ਤਿਲ ਮਾਤਰ ਵੀ ਹਉਮੈਂ ਜਾਂ ਮਾਨ ਦਾ ਪ੍ਰਛਾਵਾਂ ਤੱਕ ਨਜ਼ਰ ਨਹੀਂ ਸੀ ਪੈਂਦਾ । ਤਖਤੋ ਤਾਜ ਦਾ ਮਾਲਕ ਹੋਵੇ ਜਾਂ ਵਜ਼ੀਰੇਆਜ਼ਮ ਪੰਜਾਬ, ਇਕ ਖਾਸਮਖਾਸ ਲਿਖਾਰੀ ਹੋਵੇ ਜਾਂ ਇਕ ਦੱਬਿਆ ਕੁਚਲਿਆ ਗਰੀਬ ਇਸ ਲੇਖਿਕਾ ਦਾ ਮਿਲਣਾ ਸਭ ਲਈ ਇਕੋ ਜਿਹਾ ਹੁੰਦਾ । ਲੋਕਾਂ ਦਾ ਦਰਦ ਵੰਡਾਉਂਦੀ, ਹਾਸੇ ਵੰਡਦੀ ਸੁਰਿੰਦਰ ਕੌਰ ਮਹਾਂਮਾਰੀ ਕਰੋਨਾ ਦੀ ਲਪੇਟ ਵਿੱਚ ਆ ਗਈ ਅਤੇ 30 ਮਈ ਨੂੰ ਸ਼ਾਮ 6 ਵੱਜ ਕੇ 10 ਮਿੰਟ ਤੇ ਵਰਤਮਾਨ ਤੋਂ ਅਤੀਤ ਹੋ ਗਈ ।

ਸੁਰਿੰਦਰ ਕੌਰ ਦਾ ਜਨਮ ਪਿਤਾ ਸ. ਗੁਰਚਰਨ ਸਿੰਘ ਦੇ ਘਰ ਮੁੰਬਈ ਵਿਖੇ ਹੋਇਆ, ਜੋ ਏਅਰਫੋਰਸ ਵਿੱਚ ਪਾਇਲਟ ਸਨ । 19 ਜਨਵਰੀ 1952ਈ. ਨੂੰ ਮਾਤਾ ਗੁਰਦੇਵ ਕੌਰ ਦੀ ਕੁੱਖ ਸੁਲੱਖਣੀ ਕਰਨ ਵਾਲੀ ਇਸ ਨਾਇਕਾ ਨੂੰ 14ਸਾਲ ਦੀ ਉਮਰ ਵਿੱਚ ਹੀ ਲਿਖਣ ਦੀ ਚੇਟਕ ਲੱਗ ਗਈ ਸੀ। ਖੋਜੀ ਰੁਚੀ ਹੋਣ ਕਰਕੇ ਹੀ ਇਤਿਹਾਸ ਦੀ ਮਾਸਟਰ ਡਿਗਰੀ ਕਰਦੇ ਕਰਦੇ ਇਕ ਉੱਘੀ ਇਤਿਹਾਸਕਾਰ, ਵਾਰਤਕ ਲੇਖਿਕਾ, ਕਹਾਣੀਕਾਰ, ਗਲਪਕਾਰ ਅਤੇ ਕਵਿਤਰੀ ਬਣ ਗਈ । "ਬਖਸ਼ਿਸ਼" ਅਤੇ "ਤੂੰ ਹੀ ਤੂੰ" ਕਾਵਿ ਪੁਸਤਕਾਂ ਵਿੱਚ ਸੁਰਿੰਦਰ ਕੌਰ ਦੇ ਸੁਭਾਅ, ਨਿਮਰਤਾ, ਮਧੁਰ ਸੰਗੀਤ ਵਰਗੀ ਤਰਲਤਾ, ਵਿਸਮਾਦੀ ਸਹਿਜਤਾ ਅਤੇ ਸਦਾਬਹਾਰ ਪ੍ਰਕਿਰਤੀ ਵਰਗੀ ਮੁਸਕਾਨ ਦਾ ਪ੍ਰਗਟਾਵਾ ਪ੍ਰਤੱਖ ਹੁੰਦਾ ਹੈ । ਇਹਨਾਂ ਪੁਸਤਕਾਂ ਵਿੱਚੋਂ ਸੁਰਿੰਦਰ ਕੌਰ


17 ਫਰਵਰੀ 1997 ਨੂੰ ਮੰਡੀਕਲਾਂ ਵਿਖੇ ਸ਼ਹੀਦ ਗਿਆਨੀ ਰਤਨ ਸਿੰਘ ਯਾਦਗਾਰੀ ਹਾਲ ਦਾ ਉਦਘਾਟਨ ਕਰਨ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਖੜੇ ਹਨ ਸੰਤ ਤਰਸੇਮ ਸਿੰਘ, ਸੂਬਾ ਖਰਲ ਜੀ, ਵੀਰ ਸਿੰਘ ਨਿਰਵੈਰ, ਡਾ: ਲਖਵੀਰ ਸਿੰਘ ਅਤੇ ਸਮੂਹ ਸੱਜਣ ।

ਦੇ ਅਧਿਆਤਮਕ ਰੂਪ ਵਿੱਚ ਵਸੇ "ਇਲਾਹੀ ਨੂਰ" ਪ੍ਰਤੀ ਇਸ਼ਕ ਹਕੀਕੀ ਦਾ ਪ੍ਰਗਟਾਵਾ ਇੰਝ ਝਲਕਦਾ ਹੈ:-

ਤੇਰੇ ਅਥਾਹ ਡੂੰਘੇ ਸਮੁੰਦਰ ਜਿਹੇ ਨੈਣਾਂ ਵਿੱਚ  
ਮੈਨੂੰ ਸਾਰਾ ਬ੍ਰਹਿਮੰਡ ਨਜ਼ਰ ਆਉਂਦਾ ਹੈ  
ਤੇਰੇ ਹੋਠਾਂ, 'ਚੋਂ ਨਿਕਲੇ ਸ਼ਬਦਾਂ ਦਾ ਹਰ ਫੁੱਲ  
ਜੀਅ ਕਰਦੈ ਆਪਣੀ ਝੋਲੀ 'ਚ ਸਮੇਟ ਲਵਾਂ  
ਤੇ ਸੁਗੰਧੀ ਬਿਖੇਰਨ ਲਈ  
ਕਾਂਗਜ਼ਾਂ ਉਤੇ ਸਜ਼ਾ ਦੇਵਾਂ

"ਰੂਹ ਪੰਜਾਬ ਦੀ" (ਮਹਾਰਾਣੀ ਜਿੰਦ ਕੌਰ), "ਮਹਾਂਬਲੀ ਰਣਜੀਤ ਸਿੰਘ" ਦਾ ਇਤਿਹਾਸ ਅਤੇ ਖੋਜ ਪੱਤਰ ਲਿਖਦਿਆਂ ਸਤਿਗੁਰੂ ਜਗਜੀਤ ਸਿੰਘ ਨੇ ਸੁਰਿੰਦਰ ਕੌਰ ਦੀ ਸਾਕਾਰਤਮਕ ਸੋਚ, ਕੁਛ ਕਰ ਗੁਜ਼ਰਨ ਦੀ ਲਾਲਸਾ, ਮਿਹਨਤ ਅਤੇ ਆਤਮ ਵਿਸ਼ਵਾਸ਼ ਨੂੰ ਨਿਹਾਰਿਆ ਅਤੇ ਉਸਨੂੰ 1994 ਈਸਵੀ ਵਿੱਚ ਨਾਮਧਾਰੀ ਪੰਥ ਦਾ "ਸੂਬਾ" ਥਾਪ ਦਿੱਤਾ ਤੇ ਫਿਰ ਉਹ ਹੱਥਾਂ ਦੀਆਂ ਤਲੀਆਂ ਤੇ ਮੱਘਦੇ ਸੂਰਜ ਨੂੰ ਲੈ ਕੇ ਹਨੇਰਿਆਂ ਵਿੱਚ ਕੁਝ ਤਲਾਸ਼ਣ ਦੇ ਰਾਹ ਪੈ ਗਈ । ਉਸ ਨੇ ਆਜ਼ਾਦੀ ਘੁਲਾਟੀਆਂ ਅਤੇ ਉਹਨਾਂ ਦੇ ਪਰਿਵਾਰਾਂ ਅਤੇ ਵੰਸ਼ਾਵਲੀਆਂ ਦਾ ਖੋਜ ਕਾਰਜ ਅਰੰਭ ਕੀਤਾ ਜੋ ਸਤਿਗੁਰੂ ਰਾਮ ਸਿੰਘ ਵੱਲੋਂ ਅਰੰਭੇ ਪ੍ਰਥਮ ਆਜ਼ਾਦੀ ਸੰਘਰਸ਼ ਕੂਕਾ ਸੰਗਰਾਮ ਵਿੱਚ ਅੰਗਰੇਜ਼ ਸਰਕਾਰ ਵੱਲੋਂ ਤੋਪਾਂ ਨਾਲ ਉਡਾ ਦਿੱਤੇ ਗਏ, ਫਾਂਸੀਆਂ ਤੇ ਚੜ੍ਹਾ ਦਿੱਤੇ ਗਏ, ਕਾਲੇ ਪਾਣੀ ਜਲਾਵਤਨ ਕਰ ਦਿੱਤੇ ਗਏ ਅਤੇ ਸਮੁੰਦਰਾਂ ਵਿੱਚ ਡੋਬ-ਡੋਬ ਸ਼ਹੀਦ ਕਰ ਦਿੱਤੇ ਗਏ ।

1995ਈ. ਵਿੱਚ ਮੇਰਾ ਵਾਸਤਾ ਵੀ ਸੂਬਾ ਜੀ ਨਾਲ ਉਦੋਂ ਹੀ ਪਿਆ ਜਦੋਂ ਉਹ ਆਪਣੀ ਰਿਹਾਇਸ਼ ਗਾਹ ਰੋਪੜ ਤੋਂ ਬਠਿੰਡਾ ਜਿਲ੍ਹੇ ਦੇ ਭਾਰਤ ਲਈ ਸ਼ਹੀਦ ਹੋਏ ਪਰਿਵਾਰਾਂ ਦੀ ਖੋਜ ਕਰਨ ਆਏ । ਮੈਂ ਸੁਭਾਗਾ ਹੀ ਸੀ ਕਿ ਮੈਂ ਆਪਣੀ ਅਤੀ ਰੁਝੇਵਿਆਂ ਭਰੀ ਜਿੰਦਗੀ ਵਿਚੋਂ ਸਮਾਂ ਕੱਢ ਕੇ ਸੂਬਾ ਜੀ ਅਤੇ ਉਹਨਾਂ ਦੇ ਸਿਰ ਦੇ ਸਾਈਂ ਭਗਵੰਤ ਸਿੰਘ ਨਾਲ 15 ਸ਼ਹੀਦਾਂ ਦੇ ਪਰਿਵਾਰਾਂ ਵਿੱਚ


Sri Satguru Jagjit Singh Ji eLibrary NamdhariElibrary@gmail.com

ਖੋਜ ਛਾਣਬੀਣ ਕਰਨ ਸਮੇਂ ਨਾਲ ਰਿਹਾ। ਸੂਬਾ ਜੀ ਦਾ ਰੈਣ ਬਸੇਰਾ ਸਾਡੇ ਘਰ ਹੀ ਹੁੰਦਾ । ਇਹੋ ਸਮਾਂ ਸੀ ਜਦੋਂ ਸੂਬਾ ਜੀ ਦੀ ਜਿੰਦਗੀ ਦੇ ਪਲ ਪਲ ਨੂੰ ਨਿਹਾਰਨ ਦਾ ਮੌਕਾ ਮਿਲਿਆ । ਨਾਮਧਾਰੀ ਅਕੀਦੇ ਮੁਤਾਬਿਕ ਉਹਨਾਂ ਦੀ ਜਿੰਦਗੀ ਦਾ ਨਿਯਮ ਸੀ ਕਿ ਅੰਮ੍ਰਿਤ ਵੇਲੇ ਜਾਗਣਾ, ਸਣੇਕੇਸ਼ੀ ਇਸ਼ਨਾਨ ਕਰਨਾ, ਨਾਮ ਸਿਮਰਨ ਕਰਨਾ, ਗੁਰਬਾਣੀ ਦਾ ਪਾਠ ਕਰਨਾ ਅਤੇ ਪਹੁਫੁਟਾਲੇ ਨਾਲ ਹੀ ਨਾਸ਼ਤਾ ਕਰਕੇ ਆਪਣੀ ਸੁੰਦਰ ਚਿੱਟੀ ਪੁਸ਼ਾਕ ਪਹਿਣ ਕੇ ਆਪਣੇ ਖੋਜ ਕਾਰਜ ਲਈ ਨਿਕਲ ਜਾਣਾ । ਉਹ ਸਮਾਜ ਵਿੱਚ ਵਿਚਰਦੇ ਬੜੀ ਅਪਣੱਤ ਅਤੇ ਧੀਰਜ ਨਾਲ ਲੋਕਾਂ ਨੂੰ ਗੁਰਬਾਣੀ ਅਤੇ ਗੁਰਸਿੱਖੀ ਨਾਲ ਜੋੜਦੇ । ਕਈ ਵਾਰ ਅਣਜਾਣੇ ਅਤੇ ਸ਼ਰਾਬ ਪੀਣ ਵਾਲੇ ਪਰਿਵਾਰਾਂ ਨਾਲ ਵੀ ਵਾਹ ਪੈਂਦਾ ਪਰ ਸੂਬਾ ਜੀ ਦੀ ਦ੍ਰਿੜਤਾ, ਸਥਿਰਤਾ, ਨਿਮਰਤਾ ਅਤੇ ਸੰਕਲਪ ਦੀ ਪ੍ਰਾਪਤੀ ਦਾ ਜਜ਼ਬਾ ਕਮਾਲ ਦਾ ਸੀ। ਉਹ ਅਜ਼ਨਬੀ ਪਰਿਵਾਰਾਂ ਵਿੱਚਕਾਰ ਇੰਝ ਮੰਜਾ ਡਾਹ ਕੇ ਗੱਲਾਂ ਬਾਤਾਂ ਕਰਨ ਲੱਗਦੇ ਜਿਵੇਂ ਯੁਗਾਂ ਦੀ ਪੁਰਾਤਨ ਸਾਂਝ ਹੋਵੇ । ਸੂਬਾ ਜੀ ਨੇ ਆਜ਼ਾਦੀ ਘੁਲਾਟੀਆਂ ਦੇ ਪਰਿਵਾਰਾਂ ਦੀ ਖੋਜ ਪੂਰੇ ਪੰਜਾਬ ਵਿੱਚ ਹੀ ਨਹੀਂ ਕੀਤੀ ਸਗੋਂ ਉਹ ਬਰ੍ਹਮਾ ਵੀ ਗਏ ਜਿਥੇ ਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਸੂਬਿਆਂ ਨੂੰ ਵੱਖ ਵੱਖ ਥਾਵਾਂ ਤੇ ਜਲਾਵਤਨ ਕਰ ਦਿੱਤਾ ਸੀ।

ਅਕਤੂਬਰ 2020 ਵਿੱਚ ਸੂਬਾ ਸੁਰਿੰਦਰ ਕੌਰ ਦੀ 15 ਸਾਲ ਦੀ ਮਿਹਨਤ ਦਾ ਫਲ ਉਸ ਸਮੇਂ ਪ੍ਰਤੱਖ ਹੋਇਆ ਜਦੋਂ ਉਹਨਾਂ ਦੀ 550 ਸਫਿਆਂ ਦੀ ਵੱਡ ਅਕਾਰੀ ਪੁਸਤਕ "ਲੁਕਿਆ ਸੱਚ" ਰਿਲੀਜ਼ ਹੋਈ । ਇਸ ਪੁਸਤਕ ਵਿੱਚ ਆਜ਼ਾਦੀ ਸੰਘਰਸ਼ ਦੇ ਯੋਧਿਆਂ ਦੇ 2200 ਉਹ ਸਰਕਾਰੀ ਦਸਤਾਵੇਜ਼ ਹਨ, ਜਿੰਨਾਂ ਵਿੱਚ ਰਾਜਿਆਂ, ਮਹਾਰਾਜਿਆਂ, ਅੰਗਰੇਜ਼ ਹੁਕਮਰਾਨਾਂ ਅਹਿਲਕਾਰਾਂ ਦੀਆਂ ਆਜ਼ਾਦੀ ਘੁਲਾਟੀਆਂ ਵਿਰੁੱਧ ਦਫਤਰੀ ਅਤੇ ਖ਼ੁਫੀਆ ਰਿਪੋਰਟਾਂ ਅਤੇ ਕਾਰਵਾਈਆਂ ਹਨ । ਇਹਨਾਂ ਦਸਤਾਵੇਜਾਂ ਨੂੰ ਕਰੜੀ ਘਾਲਣਾ ਨਾਲ ਸੂਬਾ ਜੀ ਵੱਲੋਂ ਪੰਜਾਬ ਸਟੇਟ ਆਰਕਾਈਵਜ਼ ਪਟਿਆਲਾ ਵਿਚੋਂ ਕਢਵਾਇਆ ਅਤੇ ਉਰਦੂ ਫਾਰਸੀ ਦੇ ਕਾਗਜ਼ਾਂ ਨੂੰ ਪੰਜਾਬੀ ਵਿੱਚ ਅਨੁਵਾਦ ਕਰਵਾ ਕੇ ਇਤਿਹਾਸ ਦੀ ਝੋਲੀ ਇਕ ਵੱਡਮੁੱਲੀ ਸੌਗਾਤ ਪਾਈ ।

ਸੂਬਾ ਜੀ ਨੇ ਪਾਕਿਸਤਾਨ, ਥਾਈਲੈਂਡ, ਅਫਰੀਕਾ ਅਤੇ ਇੰਗਲੈਂਡ ਦੀ ਯਾਤਰਾ ਵੀ ਕੀਤੀ ਅਤੇ ਸਫਰਨਾਮੇ ਵੀ ਲਿਖੇ । ਉਹ ਲਗਾਤਾਰ 10 ਸਾਲ ਜੱਗਬਾਣੀ ਦੇ ਸੱਭਿਆਚਾਰਕ ਅੰਕ ਵਿੱਚ ਛਪੇ । "ਅਜੀਤ" ਅਤੇ "ਪੰਜਾਬੀ ਟ੍ਰਿਬਿਊਨ" ਨੇ ਉਹਨਾਂ ਦੀ ਇਤਿਹਾਸਕ ਸਮੱਗਰੀ ਅਤੇ ਸਫਰਨਾਮਿਆਂ ਨੂੰ ਲੜੀਵਾਰ ਛਾਪਿਆ । ਸੂਬਾ ਸੁਰਿੰਦਰ ਕੌਰ ਖਰਲ ਸਰਬ ਹਿੰਦ ਨਾਮਧਾਰੀ ਇਸਤਰੀ ਵਿਦਿਅਕ ਜੱਥਾ ਦੇ ਪ੍ਰਧਾਨ, ਕੇਂਦਰੀ ਪੰਜਾਬੀ ਲੇਖਕ ਸਭਾ ਦੇ ਮੀਤ ਪ੍ਰਧਾਨ, ਮੈਂਬਰ ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਤੋਂ ਬਿਨਾਂ ਉਹ ਹੋਰ ਅਨੇਕਾਂ ਸਾਹਿਤਕ ਅਤੇ ਸਮਾਜਿਕ ਸੰਸਥਾਵਾਂ ਵਿੱਚ ਸਰਗਰਮ ਭੂਮਿਕਾ ਨਿਭਾਉਂਦੇ ਰਹੇ । ਜਿੰਦਗੀ ਵਿੱਚ ਅਨੇਕਾਂ ਮਾਣ ਸਨਮਾਨਾਂ ਨਾਲ ਉਹਨਾਂ ਦੀਆਂ ਝੋਲੀਆਂ ਭਰਦੀਆਂ ਰਹੀਆਂ । ਵਿਸ਼ਵ ਸਿੱਖ ਸੰਮੇਲਨ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ਼ਹੀਦਾਂ ਦੇ ਖੋਜ ਕਾਰਜ ਲਈ ਸਨਮਾਨ ਤੋਂ ਇਲਾਵਾ ਉਹਨਾਂ ਨੂੰ ਬਾਲ ਸਾਹਿਤ ਰਚੇਤਾ, ਸ਼ਹੀਦ ਲਹਿਣਾ ਸਿੰਘ ਅਤੇ ਮਾਸਟਰ ਨਿਹਾਲ ਸਿੰਘ ਯਾਦਗਾਰੀ ਪੁਰਸਕਾਰ ਵੀ ਮਿਲੇ ।

ਪੁੱਤਰ ਰਾਜੇ ਅਤੇ ਧੀ ਰੂਪਾ ਦੀ ਮਾਂ ਪੰਜਾਬੀ ਸਾਹਿਤ ਦੀ ਇਹ ਪ੍ਰਸਿੱਧ, ਪ੍ਰਬੁੱਧ ਅਤੇ ਸੁੱਘੜ ਲੇਖਿਕਾ ਆਪਣੀ ਮੰਜ਼ਿਲ ਦੀ ਪ੍ਰਾਪਤੀ ਵੱਲ ਉਡਾਰੀਆਂ ਮਾਰਦੀ ਏਨੀ ਲੰਮੀ ਉਡਾਣ ਭਰ ਗਈ ਹੈ ਕਿ ਉਹ ਹੁਣ ਵਾਪਸ ਨਹੀਂ ਆਵੇਗੀ । ਉਸ ਦੀਆਂ ਛੇ ਕਿਤਾਬਾਂ ਦੇ ਤਿਆਰ ਪਏ ਖਰੜੇ ਅਤੇ ਮੋਤੀਆਂ ਵਰਗੇ ਅੱਖਰਾਂ ਨਾਲ ਰੋਜ਼ਾਨਾ ਲਿਖੀਆਂ ਜਾਣ ਵਾਲੀਆਂ 20 ਵੱਡ ਅਕਾਰੀ ਡਾਇਰੀਆਂ ਭਵਿੱਖ ਵਿੱਚ ਨਵੀਆਂ ਜਾਣਕਾਰੀਆਂ ਦੇਣਗੀਆਂ।

ਜਿਥੇ ਅੱਜ ਦੀ ਮਹਾਂਮਾਰੀ ਸਮੇਂ ਸਾਡੀਆਂ ਅੰਤਿਮ ਯਾਤਰਾਵਾਂ ਰੁਲ ਗਈਆਂ ਹਨ, ਉਥੇ ਇਸ ਮਹਾਨ ਇਤਿਹਾਸਕਾਰ ਲੇਖਿਕਾ ਦੀ ਕਰੋਨਾ ਕਾਰਨ ਹੋਏ ਸਦੀਵੀ ਵਿਛੋੜੇ ਦਾ ਅੰਤਿਮ ਸਮੇਂ ਡਾਢਾ ਸਤਿਕਾਰ ਹੋਇਆ ਹੈ । ਉਹਨਾਂ ਦਾ ਅੰਤਿਮ ਸੰਸਕਾਰ ਪੁਰਾਤਨ ਰੀਤਾਂ ਨਾਲ ਸਤਿਗੁਰੂ ਉਦੇ ਸਿੰਘ ਦੀ ਅਗਵਾਈ ਵਿੱਚ ਇਸ਼ਨਾਨ ਕਰਵਾ ਕੇ ਅਤੇ ਕੋਵਿਡ-19 ਦੀਆਂ ਹਦਾਇਤਾਂ ਨੂੰ ਧਿਆਨ ਵਿੱਚ ਰੱਖਦਿਆਂ ਸ਼੍ਰੀ ਭੈਣੀ ਸਾਹਿਬ ਵਿਖੇ ਹੋਇਆ ਅਤੇ ਉਹਨਾਂ ਦੀ ਅੰਤਿਮ ਅਰਦਾਸ 3 ਜੂਨ ਨੂੰ ਭੈਣੀ ਸਾਹਿਬ ਵਿਖੇ ਹੋਈ । ਜੋ ਆਨਲਾਈਨ ਸੰਸਾਰ ਦੇ ਕੋਨੇ ਕੋਨੇ ਵਿੱਚ ਦਿਖਾਈ ਜਾ ਸਕੇਗੀ । ਉਸਨੇ ਜਿੰਦਗੀ ਦੇ ਹਰ ਪਲ ਵਿੱਚ ਲਿਖਣ ਲਈ ਸੋਚਿਆ ਅਤੇ ਹਰ ਦਿਨ ਲਿਖਿਆ ਤੇ ਉਹਨਾਂ ਦੇ ਲਿਖੇ ਅਜਿਹੇ ਸ਼ਬਦ ਇਸ ਨਾਇਕਾ ਨੂੰ ਅਮਰ ਕਰ ਗਏ -

ਮੇਰੇ ਕੋਲ ਨਾ ਤਾਂ ਧਰਤੀ ਜਿੱਡਾ ਕੋਈ ਕਾਗਜ਼ ਹੈ,
ਨਾ ਸਮੁੰਦਰ ਜਿਹੀ ਸਿਆਹੀ 'ਚ ਮੈਂ ਕਲਮ ਡੁਬੋਣ ਦਾ
ਦਾਅਵਾ ਕਰਦੀ ਹਾਂ ।
ਤੈਨੂੰ ਪ੍ਰਵਾਨ ਹੋਣ ਦੀ ਆਸ ਨਾਲ ਲਿਖੇ
ਚੰਦ ਹਰਫ ਨੇ
ਜੋ ਸਦਾ
ਸਿਰਫ ਤੇਰੇ ਹੀ ਨਾਂ ਹਨ ।

*ਮਹਿਰਾਜ ਕਲੋਨੀ, ਰਾਮਪੁਰਾ ਫੂਲ (ਬਠਿੰਡਾ)*
**ਸੰਪਰਕ 98768-50680**


Sri Satguru Jagjit Singh Ji eLibrary NamdhariElibrary@gmail.com

# ਸ਼ੋਕ ਸੁਨੇਹੇ

ਨਾਮਧਾਰੀ ਪੰਥ ਦਾ ਇਕ ਹੋਰ ਸਾਹਿਤ ਦਾ ਦੀਵਾ ਬੁੱਝ ਗਿਆ। ਬਹੁਤ ਮਾੜੀ ਖਬਰ ਹੈ ਸਾਰੇ ਸਾਹਿਤ ਪ੍ਰੇਮੀਆਂ ਵਾਸਤੇ। ਸੂਬਾ ਸੁਰਿੰਦਰ ਕੌਰ ਖਰਲ ਜੀ ਨੇ ਬੇਅੰਤ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਹਾਜਰਾ ਹਜੂਰ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦਾ ਵਿਸ਼ੇਸ਼ ਸਨੇਹ ਮਾਨਿਆ। ਵਡਭਾਗੀ ਰੂਹ ਰਹੀ। ਨਾਮਧਾਰੀ ਇਤਿਹਾਸ ਬਾਰੇ ਉਨ੍ਹਾਂ ਦੀਆਂ ਖੋਜੀ ਕਿਰਤਾਂ ਆਪਣੀ ਵਿਲੱਖਣ ਥਾਂ, ਅਹਿਮੀਅਤ ਅਤੇ ਛਾਪ ਰਖਦੀਆਂ ਹਨ। ਸਤਿਗੁਰੂ ਜੀ ਉਹਨਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ।

ਉਹਨਾਂ ਦੀਆਂ ਪੰਥ ਪ੍ਰਤੀ ਸੇਵਾਵਾਂ ਨੂੰ ਇਤਿਹਾਸ ਵਿੱਚ ਮਾਣਮੱਤੇ ਸ਼ਬਦਾਂ ਨਾਲ ਅੰਕਿਤ ਕੀਤਾ ਜਾਵੇਗਾ।

ਉਹਨਾਂ ਦੇ ਖੰਡ ਵਰਗੇ ਬੋਲ ਕੰਨਾਂ ਵਿੱਚ ਗੂੰਜਦੇ ਰਹਿਣਗੇ।

ਸਾ ਵੇਲਾ ਚਿਤਿ ਨ ਆਵੈ, ਜਿਤੁ ਆਇ ਕੰਟਕੁ ਕਾਲੁ ਗ੍ਰਸੈ।।

..........

ਮਰਣਿ ਨ ਮੂਰਤੁ ਪੁਛਿਆ,ਪੁਛੀ ਥਿਤਿ ਵਾਰ।।

ਅਲਵਿਦਾ ਸੂਬਾ ਖਰਲ ਜੀ।।

***-ਨਰੈਣ ਸਿੰਘ ਜਲੰਧਰ।***

ਸੂਬਾ ਸੁਰਿੰਦਰ ਕੌਰ ਜੀ ਇੱਕ ਸੁਘੜ, ਸਿਆਣੇ, ਮਿਲਣਸਾਰ, ਸ਼ਰਧਾਵਾਨ ਸਿੱਖ ਖੋਜੀ ਤੇ ਵਿਦਵਾਨ ਲੇਖਿਕਾ ਸਨ। ਓਹ ਕੂਕਾ ਸ਼ਹੀਦ ਯਾਦਗਾਰੀ ਟਰੱਸਟ ਦੇ ਟਰੱਸਟੀ ਸਨ। ਅਤੇ ਪੰਜਾਬ ਸਰਕਾਰ ਦੀ ਕੂਕਾ ਸ਼ਹੀਦ ਯਾਦਗਾਰ ਕਮੇਟੀ ਦੇ ਮੈਂਬਰ ਵੀ ਸਨ। ਓਹਨਾ ਨੇ ਲੰਮਾ ਸਮਾਂ ਇਸਤਰੀ ਵਿਦਿਅਕ ਜਥੇ ਦੇ ਪ੍ਰਧਾਨ ਵਜੋਂ ਵੀ ਸੇਵਾ ਕੀਤੀ।। ਘਰ ਦੀਆਂ, ਬੱਚਿਆਂ ਦੀਆਂ ਜਿੰਮੇਵਾਰੀਆਂ ਹੁੰਦਿਆਂ ਹੋਇਆਂ ਵੀ, ਸੂਬਾ ਸੁਰਿੰਦਰ ਕੌਰ ਜੀ ਗੁਰੂ ਹੁਕਮ ਅਨੁਸਾਰ ਸੇਵਾ ਕਰਦੇ ਰਹੇ।

ਸੂਬਾ ਜੀ ਦੀ ਜੀਵ ਆਤਮਾ ਨੂੰ ਸ੍ਰੀ ਸਤਿਗੁਰੂ ਜੀ ਅਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ।

ਪਰਿਵਾਰ ਤੇ ਕਿਰਪਾ ਬਖਸ਼ਸ਼ ਸਦਾ ਲਈ ਬਣੀ ਰਹੇ, ਇਹੋ ਅਰਦਾਸ ਬੇਨਤੀ ਹੈ, ਸੱਚੇ ਪਾਤਸਾਹ ਜੀ ਦੇ ਪਾਵਨ ਚਰਨ ਕਮਲਾਂ ਵਿੱਚ।

***-ਸੁਰਿੰਦਰ ਸਿੰਘ ਨਾਮਧਾਰੀ***

ਸ਼ਰਧਾ, ਸਿਰੜ ਅਤੇ ਆਪਣੇ ਮਿਸ਼ਨ ਨੂੰ ਪਰਨਾਏ ਹੋਏ ਸੂਬਾ ਖਰਲ ਜੀ ਦੇ ਤੁਰ ਜਾਣ ਤੇ ਨਾਮਧਾਰੀ ਸਾਹਿਤਕ ਤਾਰਾ-ਮੰਡਲ ਚੋਂ ਇਕ ਵੱਖਰੀ ਚਮਕ ਤੇ ਰੋਸ਼ਨੀ ਵਾਲੇ ਸਿਤਾਰੇ ਦਾ ਅਲੋਪ ਹੋਣਾ ਆਪਣੀ ਹੀ ਕਿਸਮ ਦਾ ਇਕ ਨਾ ਪੂਰਿਆ ਜਾਣ ਵਾਲਾ ਘਾਟਾ ਹੈ। ਸੂਬਾ ਖਰਲ ਜੀ ਦੀਆਂ ਇਤਿਹਾਸਕ ਲਿਖਤਾਂ ਨਾਮਧਾਰੀ ਲੇਖਕਾਂ ਅਤੇ ਹੋਰ ਖੋਜ਼ਾਰਥੀਆਂ ਲਈ ਮੂਲ ਸਮਗਰੀ ਅਤੇ ਖੋਜ ਲਈ ਵੱਡਮੁੱਲਾ ਖਜ਼ਾਨਾ ਸਿਧ ਹੋਣਗੀਆਂ। ਸੂਬਾ ਖਰਲ ਜੀ ਆਪਣੀਆਂ ਲਿਖਤਾਂ ਰਾਹੀਂ ਸਦੀਵ ਜਿੰਦਾ ਰਹਿਣਗੇ। "ਜਿਨਾਂ ਚਿਰ ਹਰਫ ਜਿਉਂਦੇ ਨੇ ਸੁਖਨਵਰ ਜਿਊਣ ਮਰ ਕੇ ਵੀ :ਓਹ ਕੇਵਲ ਜਿਸਮ ਹੁੰਦੇ ਨੇ ਜੋ ਸਿਵਿਆਂ ਵਿੱਚ ਸੁਆਹ ਬਣਦੇ।"

***-ਅਜੀਤ ਸਿੰਘ ਲਾਇਲ***

ਸਤਿਗੁਰੂ ਰਾਮ ਸਿੰਘ ਜੀ ਨੇ ਬੀਬੀਆਂ ਨੂੰ ਅੰਮ੍ਰਿਤ ਛਕਾਇਆ ਅਤੇ ਸੂਬਾ ਥਾਪ ਹਿੰਦੁਸਤਾਨ ਚ ਨਾਰੀ ਜਾਤੀ ਦੇ ਉਥਾਨ ਲਈ ਮਹਾਨ ਕੰਮ ਕੀਤਾ, ਓਸੇ ਪ੍ਰੰਪਰਾ ਨੂੰ ਦੁਹਰਾਉਂਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੂਬਾ ਸੁਰਿੰਦਰ ਕੌਰ ਖਰਲ ਜੀ ਨੂੰ ਸੂਬਾ ਥਾਪ ਖੁਲ੍ਹ ਕੇ ਪੰਥ ਲਈ ਕੰਮ ਕਰਨ ਦਾ ਸੁਭਾਗ ਬਖਸ਼ਿਸ਼ ਕੀਤਾ ਅਤੇ ਹਮੇਸ਼ਾ ਪ੍ਰੋਤਸਾਹਨ ਬਖਸ਼ਿਸ਼ ਕੀਤਾ, ਸੂਬਾ ਖਰਲ ਜੀ ਸਤਿਗੁਰੂ ਜੀ ਦੇ ਅਨੇਕਾਂ ਦੌਰਿਆਂ ਤੇ ਨਾਲ ਜਾਂਦੇ, ਦੇਸਾ ਪਰਦੇਸਾਂ ਚ ਹੋਣ ਵਾਲੇ ਧਾਰਮਿਕ ਸਮਾਜਕ ਸਮਾਗਮਾਂ ਚ ਵਿਦਿਅਕ ਸਮੇਲਣਾਂ ਚ ਸ਼ਿਰਕਤ ਕਰਦੇ। ਨਾਮਧਾਰੀ ਗੈਰ ਨਾਮਧਾਰੀ ਮੰਚ ਆਪ ਜੀ ਦੀ ਵਾਣੀ ਨਾਲ ਅਤੇ ਖੋਜ ਭਰਪੂਰ ਵਖਿਆਨ ਨਾਲ ਸੋਭਦੇ। ਸਤਿਗੁਰੂ ਜਗਜੀਤ ਸਿੰਘ ਨੂੰ ਸਮਰਪਿਤ ਪ੍ਰਕਾਸ਼ ਪੁੰਜ ਦੋਵੇਂ ਭਾਗ ਆਪ ਜੀ ਦੁਆਰਾ ਰਚਿਤ ਪੁਸਤਕਾਂ ਚੋ ਸਿਰਮੌਰ ਹਨ। ਨਾਮਧਾਰੀ ਸ਼ਹੀਦਾਂ ਦੇ ਪਰਵਾਰ ਅਤੇ ਗੁਰੂ ਪਰਿਵਾਰਾਂ ਦੀਆਂ ਅਲੋਪ ਹੋਈਆ ਸ਼ਾਖਾਵਾਂ ਦੀ ਖੋਜ ਭਾਲ ਅਤੇ ਕਿਤਾਬ ਬਧ ਕਰਨ ਦਾ ਵਡਾ ਕੰਮ ਆਪ ਜੀ ਦੇ ਜਿੰਮੇ ਆਇਆ। ਸ੍ਰ ਭਗਵੰਤ ਸਿੰਘ ਆਪਜੀ ਦੇ ਪਤੀ ਸਦਾ ਆਪ ਜੀ ਦੇ ਸੇਵਾ ਵਾਲੇ ਸਫਰ ਚ ਹਮਸਫਰ ਅਤੇ ਸਹਾਈ ਰਹੇ। ਸੂਬਾ ਖਰਲ ਜੀ ਦਾ ਹਰ ਵੱਡੇ ਛੋਟੇ ਨਾਲ ਵਿਚਾਰਾਂ ਦੀ ਸਾਂਝ ਪੈਦਾ ਕਰਨ ਦਾ ਸੁਭਾਅ ਆਪ ਜੀ ਨੂੰ ਹਰਮਨ ਅਜ਼ੀਜ਼ ਬਣਾਉਣ ਚ ਸਹਾਈ ਹੋਇਆ। ਨਾਮਧਾਰੀ ਪੰਥ ਦੀ ਲੇਖਕ ਅਤੇ ਵਿਚਾਰਕ


Sri Satguru Jagjit Singh Ji eLibrary NamdhariElibrary@gmail.com

ਜਮਾਤ ਚ ਆਪ ਜੀ ਦਾ ਢੁੱਕਵਾਂ ਥਾਂ ਸੀ । ਆਪ ਜੀ ਦੇ ਕੀਤੇ ਕੰਮ ਸਦਾ ਪ੍ਰਕਾਸ਼ਮਾਨ ਰਹਿਣਗੇ । ਆਪ ਜੀ ਦਾ ਚਲੇ ਜਾਣਾ ਅਕਾਲ ਪੁਰਖ ਦਾ ਭਾਣਾ ਮੰਨ ਕੇ ਹੀ ਪ੍ਰਵਾਨ ਹੋ ਸਕੇਗਾ ਵਰਨਾ ਇਸ ਪਈ ਘਾਟ ਤੋਂ ਮੁਨਕਰ ਹੋਣਾ ਔਖਾ ਹੈ।

ਆਪ ਜੀ ਦੀ ਸੇਵਾ ਭਾਵ ਵਾਲੀ ਸ਼ਖਸੀਅਤ ਨੂੰ ਯਾਦ ਕਰਦਿਆਂ

*ਭਾਵ ਪੂਰਣ ਨਮਨ*

*-ਹਰਪਾਲ ਸਿੰਘ ਸੋਧੀ*

ਪੰਜਾਬੀ ਸਾਹਿਤਕ ਜਗਤ ਦੇ ਚਮਕਦੇ ਸਿਤਾਰੇ ਸੂਬਾ ਸੁਰਿੰਦਰ ਕੌਰ ਖਰਲ ਜੀ ਨੇ ਨਾਮਧਾਰੀ ਪੰਥ ਦੀ ਝੋਲੀ ਵਿਚ ਜੋ ਅਣਮੁੱਲੀਆਂ ਅਤੇ ਖੋਜ ਭਰਪੂਰ ਰਚਨਾਵਾਂ ਪਾਈਆਂ ਹਨ, ਉਹ ਬੇਮਿਸਾਲ ਹਨ !

ਸੂਬਾ ਸੁਰਿੰਦਰ ਕੌਰ ਖਰਲ ਜੀ ਦੇ ਇਸ ਮਾਤਲੋਕ ਨੂੰ ਛੱਡ ਜਾਣ ਨਾਲ ਨਾਮਧਾਰੀ ਪੰਥ ਅਤੇ ਸਾਹਿਤ ਜਗਤ ਨੂੰ ਬਹੁਤ ਵੱਡਾ ਘਾਟਾ ਪਿਆ ਹੈ।

ਸਤਿਗੁਰ ਸੱਚੇ ਪਾਤਸਾਹ ਜੀ ਦੇ ਪਵਿੱਤਰ ਚਰਨ ਕਮਲਾਂ ਵਿੱਚ ਅਰਦਾਸ ਹੈ ਕਿ ਸੂਬਾ ਜੀ ਦੀ ਪਵਿੱਤਰ ਜੀਵ ਆਤਮਾ ਨੂੰ ਆਪਣੇ ਚਰਨ ਕਮਲਾਂ ਵਿੱਚ ਨਿਵਾਸ ਬਖਸਣ ਅਤੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖਸਣ ਜੀ।

*-ਮੰਗਲਜੀਤ ਸਿੰਘ*

ਬਹੁਤ ਹੀ ਦੁਖਦਾਈ ਖਬਰ ਹੈ ਜੀ।

ਸੂਬਾ ਜੀ ਨਾਮਧਾਰੀ ਪੰਥ ਦੇ ਇਕ ਅਨਮੋਲ ਹੀਰੇ ਸਨ ।

ਸਤਿਗੁਰੂ ਜੀ ਵਿਛੜੀ ਆਤਮਾ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸਣ ਅਤੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖਸਣ ਜੀ।

*-ਪਰਮਜੀਤ ਸਿੰਘ ਨਿਓਤੇ*

ਸੂਬਾ ਜੀ ਨਾਮਧਾਰੀ ਇਤਿਹਾਸ ਅਤੇ ਸਾਹਿਤ ਦੇ ਜਾਣਕਾਰ ਸਨ। ਆਪ ਨੇ ਸਹੀਦਾਂ ਦੇ ਪਰਿਵਾਰਾਂ ਦੀ ਡੂੰਘੀ ਖੋਜ ਕੀਤੀ ਹੈ।

ਸਾਡੇ ਸਮਾਜ ਨੂੰ ਬਹੁਤ ਵੱਡਾ ਘਾਟਾ ਪਿਆ ਹੈ।

ਸਤਿਗੁਰੂ ਜੀ ਸੂਬਾ ਜੀ ਦੀ ਵਿੱਛੜੀ ਆਤਮਾ ਨੂੰ ਆਪਣੇ ਪਵਿੱਤਰ ਚਰਨਾਂ ਵਿੱਚ ਨਿਵਾਸ ਬਖਸਣ ਜੀ। ਅਤੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖਸਣ।

*-ਸੁਖਪਾਲ ਸਿੰਘ ਭੱਟੀ*

ਸਾਰੀਆਂ ਰੁਕਾਵਟਾਂ ਦੇ ਬਾਵਜੂਦ ਸੂਬਾ ਜੀ ਦਾ ਪੰਥ ਦੇ ਕੰਮ ਪ੍ਰਤੀ ਆਪਣਾ ਸਮਰਪਣ ਬੇਮਿਸਾਲ ਸੀ, ਨਾਮਧਾਰੀ ਸਮਾਜ ਲਈ ਵੱਡਾ ਘਾਟਾ

*— ਤਰਨਜੀਤ ਸਿੰਘ ਨਾਮਧਾਰੀ*

ਪੰਜਾਬੀ ਦੀ ਮਸ਼ਹੂਰ ਸ਼ਾਇਰਾਂ ਤੇ ਉੱਘੀ ਵਾਰਤਿਕ ਕਾਰ ਸੂਬਾ ਸੁਰਿੰਦਰ ਕੌਰ ਖਰਲ ਦੇ ਪਿਛਲੇ ਦਿਨੀਂ ਹੋਏ ਅਕਾਲ ਚਲਾਣੇ ਤੇ ਪੰਜਾਬੀ ਸਾਹਿਤ ਸਭਾ ਸ਼੍ਰੀ ਭੈਣੀ ਸਾਹਿਬ ਡੂੰਘੇ ਦੁੱਖ ਦਾ ਪ੍ਰਗਟਾਵਾ ਤੇ ਉਹਨਾਂ ਦੇ ਪਰੀਵਾਰ ਨਾਲ ਹਮਦਰਦੀ ਪ੍ਰਗਟ ਕਰਦੀ ਹੈ,ਉਹਨਾਂ ਨੇ ਅਨੇਕਾਂ ਪੁਸਤਕਾਂ ਪੰਜਾਬੀ ਸਾਹਿਤ ਦੀ ਝੋਲੀ ਵਿੱਚ ਪਾਈਆਂ,ਨਾਮਧਾਰੀ ਸ਼ਹੀਦਾਂ ਦੇ ਪਰੀਵਾਰਾਂ ਦਾ ਇਤਿਹਾਸ ਤੇ ਬੰਸਾਵਲੀ ਨਾਮੇ ਲਿਖੇ,ਉਹ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਮੀਤ ਪ੍ਰਧਾਨ ਰਹੇ ਹਨ ਤੇ ਅਨੇਕਾਂ ਸਾਹਿਤ ਸਭਾਵਾਂ ਵਿੱਚ ਉਹਨਾਂ ਦਾ ਸਾਹਿਤ ਪ੍ਰਤੀ ਯੋਗਦਾਨ ਰਿਹਾ ਹੈ,ਉਹਨਾਂ ਦੇ ਅਕਾਲ ਚਲਾਣੇ ਨਾਲ ਸਾਹਿਤ ਜਗਤ ਨੂੰ ਨਾ ਪੂਰਿਆ ਜਾਣ ਵਾਲਾ ਘਾਟਾ ਪਿਆ ਹੈ,ਪਰ ਉਹਨਾਂ ਦੀਆਂ ਲਿਖਤਾਂ ਰਾਹੀਂ ਅਸੀਂ ਹਮੇਸ਼ਾਂ ਉਹਨਾਂ ਨੂੰ ਯਾਦ ਕਰਦੇ ਰਹਾਂਗੇ,ਪੰਜਾਬੀ ਸਾਹਿਤ ਸਭਾ ਸ਼੍ਰੀ ਭੈਣੀ ਸਾਹਿਬ ਉਹਨਾਂ ਨੂੰ ਸ਼ਰਧਾ – ਸੁਮਨ ਅਰਪਣ ਕਰਦੀ ਹੈ।

*ਪ੍ਰਧਾਨ*

*ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ*

*ਸਮੂਹ ਅਹੁਦੇਦਾਰ ਤੇ ਮੈਂਬਰ ਸਹਿਬਾਨ,*

*ਪੰਜਾਬੀ ਸਾਹਿਤ ਸਭਾ ਸ਼੍ਰੀ ਭੈਣੀ ਸਾਹਿਬ।*

ਨਾਮਧਾਰੀ ਪੰਜਾਬੀ ਸਾਹਿਤ ਸਭਾ, ਸ੍ਰੀ ਜੀਵਨ ਨਗਰ, ਪੰਥ ਦੇ ਮਹਾਨ ਵਿਦਵਾਨ ਤੇ ਕਵਿਤ੍ਰੀ, ਸੂਬਾ ਸੁਰਿੰਦਰ ਕੌਰ ਖਰਲ ਜੀ ਦੇ ਵਿਛੋੜੇ ਤੇ ਡੂੰਘੇ ਦੁੱਖ ਤੇ ਹਮਦਰਦੀ ਦਾ ਪ੍ਰਗਟਾਵਾ ਕਰਦੀ ਹੋਈ, ਸ੍ਰੀ ਸਤਿਗੁਰੂ ਜੀ ਦੇ ਚਰਨਾ ਵਿੱਚ ਬੇਨਤੀ ਕਰਦੀ ਹੈ ਕਿ ਵਿੱਛੜੀ ਆਤਮਾ ਨੂੰ ਆਪਣੇ ਚਰਨਾ ਵਿੱਚ ਨਿਵਾਸ ਬਖਸ਼ਣ। ਸੂਬਾ ਜੀ ਦੇ ਜਾਣ ਨਾਲ ਨਾਮਧਾਰੀ ਪੰਥ ਅਤੇ ਸਾਹਿਤ ਜਗਤ ਨੂੰ ਵੱਡਾ ਘਾਟਾ ਪਿਆ ਹੈ।

*ਪ੍ਰਧਾਨ*

*ਲਖਵਿੰਦਰ ਸਿੰਘ ਬਾਜਵਾ*

*ਨਾਮਧਾਰੀ ਪੰਜਾਬੀ ਸਾਹਿਤ ਸਭਾ*

*ਸ੍ਰੀ ਜੀਵਨ ਨਗਰ, ਸਿਰਸਾ।*


Sri Satguru Jagjit Singh Ji eLibrary NamdhariElibrary@gmail.com

# ਸੂਬਾ ਸੁਰਿੰਦਰ ਕੌਰ ਖਰਲ ਜੀ ਦੀ ਵਰਿਆਮ ਨੂੰ ਆਖਰੀ ਚਿੱਠੀ

**ਸੂਬਾ ਸੁਰਿੰਦਰ ਕੌਰ ਖਰਲ ਜੀ ਦੀ ਇਹ ਚਿੱਠੀ ਕਿਸੇ ਕਾਰਨ ਅੱਖੋਂ ਪਰੋਖੇ ਹੋ ਗਈ ਸੀ। ਉਹਨਾਂ ਨੂੰ ਕੀਤੇ ਵਾਅਦੇ ਮੁਤਾਬਕ ਅਸੀਂ ਉਹਨਾਂ ਦੀ ਆਖਰੀ ਚਿੱਠੀ ਛਾਪ ਰਹੇ ਹਾਂ।**

ਸਤਿਕਾਰਯੋਗ ਡਾ. ਰਜਵੰਤ ਕੌਰ ਜੀ,

ਫਰਵਰੀ 2021 ਅਤੇ ਮਾਰਚ 2021 ਦੇ ਵਰਿਆਮ ਦੇ ਅੰਕ ਮਿਲ ਗਏ ਹਨ। ਦੋਹਾਂ ਅੰਕਾਂ ਦੇ ਮੁਖ ਟਾਇਟਲ ਪੰਨੇ ਦੀਆਂ ਤਸਵੀਰਾਂ ਖੂਬਸੂਰਤ ਲੱਗੀਆਂ। ਦੋਹਾਂ ਅੰਕਾਂ ਵਿੱਚ ਡਾ. ਰਜਵੰਤ ਕੌਰ ਦੁਆਰਾ ਲਿਖੀ ਗਈ ਸੰਪਾਦਕੀ ਵਧੀਆ ਲੱਗੀ। ਫਰਵਰੀ ਵਾਲੇ ਅੰਕ ਦੀ ਸੰਪਾਦਕੀ ਵਿੱਚ ਗੁਲਾਫ਼ਸਾ ਬੇਗਮ ਦੁਆਰਾ ਲਿਖੀ ਗਈ ਕਵਿਤਾ 'ਨਵੇਂ ਵਰ੍ਹੇ ਦਿਆ ਸੂਰਜਾ' ਚੰਗੀ ਲੱਗੀ। ਡਾ. ਰਜਵੰਤ ਕੌਰ ਨੇ ਫਰਵਰੀ ਦੇ ਅੰਕ ਤੋਂ 'ਖਿੱਲਰੇ ਪੱਤਰੇ' ਨੂੰ ਲੜੀਵਾਰ ਸ਼ੁਰੂ ਕੀਤਾ ਹੈ, ਚੰਗੀ ਗੱਲ ਹੈ। ਨਾਲ ਹੀ ਇਨ੍ਹਾਂ ਨੇ ਆਪਣੇ ਪਿਤਾ ਜੀ ਦੀ ਬਰਸੀ 'ਤੇ ਵਿਸ਼ੇਸ਼ ਲੇਖ, ਮਾਰਚ ਦੇ ਅੰਕ ਵਿੱਚ ਪ੍ਰਕਾਸ਼ਿਤ ਕੀਤਾ ਹੈ – "ਜਗਦੀਸ਼ ਸਿੰਘ ਤੋਂ ਜਗਦੀਸ਼ ਸਿੰਘ ਵਰਿਆਮ"। ਇਸ ਵਿੱਚ ਉਨ੍ਹਾਂ ਨੇ ਆਪਣੀਆਂ ਭਾਵਨਾਵਾਂ ਵਿਅਕਤ ਕੀਤੀਆਂ ਹਨ – ਜਿਹੜਾ ਵਰਿਆਮ ਰੂਪੀ ਦੀਵਾ ਉਨ੍ਹਾਂ ਨੇ ਬਾਲਿਆ ਹੈ, ਉਸ ਵਿੱਚ ਘਿਉ ਪਾਉਣ ਦੀ ਹਮੇਸ਼ਾ ਕੋਸ਼ਿਸ਼ ਰਹੇਗੀ।

ਸ. ਤਾਰਾ ਸਿੰਘ ਅਨਜਾਣ ਦੇ ਲੇਖ – ਫਰਵਰੀ ਅੰਕ ਵਿੱਚ "ਤੁਹਾਡੇ ਨਾਲ ਸਤਿਗੁਰੂ ਹੈ" ਅਤੇ ਮਾਰਚ ਅੰਕ ਵਿੱਚ "ਗਲਤੀ ਮੇਰੀ ਸੀ" ਵਧੀਆ ਲੱਗੇ। ਸ. ਸੁਵਰਨ ਸਿੰਘ ਵਿਰਕ ਦੇ ਲੇਖ ਫਰਵਰੀ ਅੰਕ ਵਾਲਾ 'ਮਾਤਾ ਸਾਹਿਬ ਕੌਰ ਪੱਧਰੀ' ਅਤੇ ਮਾਰਚ ਅੰਕ ਵਾਲਾ 'ਸਾਕਾ ਨਨਕਾਣਾ ਸਾਹਿਬ' ਹਮੇਸ਼ਾ ਵਾਂਗ ਖੋਜ ਭਰਪੂਰ ਲੇਖ ਹਨ। ਦੋਹਾਂ ਅੰਕਾਂ ਵਿੱਚ ਵਧੀਆ ਕਵਿਤਾਵਾਂ ਛਪੀਆਂ ਹਨ, ਵਿਸ਼ੇਸ਼ ਤੌਰ 'ਤੇ ਫਰਵਰੀ ਅੰਕ ਵਿੱਚ ਛਪੀ ਸ੍ਰੀ ਗੁਰਭਜਨ ਗਿੱਲ ਦੀ ਕਵਿਤਾ 'ਹੁਣ ਅਗਲੀ ਗੱਲ ਕਰੋ' ਮਨ ਨੂੰ ਬਹੁਤ ਭਾਈ।

ਫਰਵਰੀ ਅੰਕ ਦਾ ਡਾ. ਹਰਸ਼ਿੰਦਰ ਕੌਰ ਐਮ.ਡੀ. ਦਾ ਲਿਖਿਆ ਲੇਖ 'ਕਿਰਤੀਆਂ ਦਾ ਕਾਰਪੋਰੇਟ ਘਰਾਣਿਆਂ ਉੱਤੇ ਜਿੱਤ ਦਾ ਇਤਿਹਾਸ' ਅਤੇ ਮਾਰਚ ਅੰਕ ਦਾ 'ਪੰਜਾਬੀ ਜ਼ਬਾਨ ਲਈ ਚੁੱਕੇ ਜਾਣ ਵਾਲੇ ਠੋਸ ਕਦਮ' ਪੜ੍ਹੇ। ਡਾ. ਹਰਸ਼ਿੰਦਰ ਕੌਰ ਤਾਂ ਬਹੁਤ ਹੀ ਵਧੀਆ ਲਿਖਦੇ ਹਨ। ਸਭ ਤੋਂ ਪਹਿਲਾਂ ਮੈਂ ਉਨ੍ਹਾਂ ਦਾ ਲੇਖ ਹੀ ਪੜ੍ਹਦੀ ਹਾਂ।

ਫਰਵਰੀ ਅੰਕ ਵਿੱਚ ਛਪੀ ਮਿੰਨੀ ਕਹਾਣੀ 'ਤੀਜੀ ਰੋਟੀ' ਮਨ ਨੂੰ ਭਾਵੁਕ ਕਰ ਦੇਣ ਵਾਲੀ ਹੈ। ਥੋੜ੍ਹੇ ਸ਼ਬਦਾਂ ਵਿੱਚ ਬਹੁਤ ਕੁੱਝ ਆਖਿਆ ਗਿਆ ਹੈ।

ਦੋਹਾਂ ਅੰਕਾਂ ਵਿੱਚ ਪ੍ਰੋ. ਲਖਬੀਰ ਸਿੰਘ ਦੁਆਰਾ ਲਿਖੀ ਬੜੇ ਹੌਂਸਲੇ ਵਾਲੀ ਸਵੈ ਜੀਵਨੀ ਪੜ੍ਹੀਦੀ ਹੈ।

ਫਰਵਰੀ ਅੰਕ ਵਿੱਚ – ਸ੍ਰੀ ਭੁਪਿੰਦਰ ਉਸਤਾਦ ਜੀ ਨੇ ਸਾਹਿਤਕਾਰ ਅਤੇ ਪੱਤਰਕਾਰ ਸ. ਕੁਲਦੀਪ ਸਿੰਘ ਬੇਦੀ ਜੀ ਬਾਰੇ ਬੜਾ ਜਾਣਕਾਰੀ ਭਰਪੂਰ ਲੇਖ ਲਿਖਿਆ ਹੈ।

ਫਰਵਰੀ ਅੰਕ ਵਿੱਚ ਬੀਬੀ ਸੁਖਮੀਤ ਕੌਰ ਚੀਮਾ ਦਾ ਲੇਖ 'ਬਿਖੜੇ ਪੈਂਡੇ' ਅਤੇ ਮਾਰਚ ਅੰਕ ਵਿੱਚ ਬੀਬੀ ਮਨਦੀਪ ਰਿੰਪੀ ਦਾ ਲੇਖ 'ਹੋਂਦ ਦਾ ਸਵਾਲ ਹੈ' ਦੋਵੇਂ ਇਕੋ ਵਿਸ਼ੇ 'ਤੇ ਲਿਖੇ ਗਏ ਲੇਖ ਵਧੀਆ ਲਿਖੇ ਹੋਏ ਲੇਖ ਹਨ।

ਫਰਵਰੀ ਅੰਕ ਵਿੱਚ ਡਾ. ਰਜਵੰਤ ਕੌਰ ਜੀ ਨੇ ਪ੍ਰਕਾਸ਼ ਸ਼ਤਾਬਦੀ ਮੇਲੇ ਦੀ ਰਿਪੋਰਟ ਕਾਫੀ ਮਿਹਨਤ ਨਾਲ ਲਿਖੀ ਹੈ। ਹਰ ਪ੍ਰੋਗਰਾਮ ਨੂੰ ਵਿਸਥਾਰ 'ਚ ਲਿਖਿਆ ਹੈ।

ਅੰਤ ਵਿੱਚ ਮੈਂ ਗੱਲ ਕਰਾਂਗੀ ਮਾਰਚ ਅੰਕ ਵਿੱਚ ਛਾਪੇ ਗਏ, ਸ਼੍ਰੀ ਦਵਿੰਦਰ ਸਿੰਘ ਗਿੱਲ ਦੁਆਰਾ ਲਿਖੇ ਗਏ ਆਪਣੀ ਦਸਤਾਵੇਜਾਂ ਦੀ ਪੁਸਤਕ 'ਲੁਕਿਆ ਸੱਚ' ਦੇ ਰੀਵੀਊ ਦੀ। ਦਵਿੰਦਰ ਜੀ ਦਾ ਇਸ ਰੀਵੀਊ ਨੂੰ ਲਿਖਣ ਅਤੇ ਡਾ. ਰਜਵੰਤ ਕੌਰ ਦਾ ਇਸ ਰੀਵੀਊ ਨੂੰ ਵਰਿਆਮ ਵਿੱਚ ਛਾਪੇ ਜਾਣ ਲਈ ਬਹੁਤ ਬਹੁਤ ਧੰਨਵਾਦ !

ਇਨ੍ਹਾਂ ਦਸਤਾਵੇਜ਼ਾਂ ਦਾ ਪੰਜਾਬੀ ਅਨੁਵਾਦ ਮੈਂ ਅਤੇ ਮੇਰੇ ਪਤੀ ਸ. ਭਗਵੰਤ ਸਿੰਘ ਜੀ ਨੇ ਖ਼ੁਦ ਕਈ ਵਾਰ ਖੰਨੇ ਜਾ ਕੇ ਡਾ. ਅਮਰਵੰਤ ਸਿੰਘ ਜੀ ਪਾਸੋਂ ਕਰਵਾਇਆ ਸੀ – ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਨੂੰ ਅਰਜ਼ ਕਰਕੇ ਅਤੇ ਪ੍ਰਵਾਨਗੀ ਲੈ ਕੇ। ਇਸ ਅਨੁਵਾਦ ਨੂੰ ਮੇਰੇ ਬੇਨਤੀ ਕਰਨ 'ਤੇ ਕਦੇ ਹਜ਼ੂਰੀ ਸੇਵਕ ਰਛਪਾਲ ਸਿੰਘ ਅਤੇ ਕਦੇ ਹਜ਼ੂਰੀ ਸੇਵਕ ਹਰਪਾਲ ਸਿੰਘ ਸ੍ਰੀ ਸਤਿਗੁਰੂ ਜੀ ਨੂੰ ਸੁਣਾਇਆ ਕਰਦੇ ਸਨ ਅਤੇ ਸੁਣ ਕੇ ਸ੍ਰੀ ਸਤਿਗੁਰੂ ਜੀ ਸਾਨੂੰ ਅਪਾਰ ਖੁਸ਼ੀਆਂ ਬਖਸ਼ਿਸ਼ ਕਰਿਆ ਕਰਦੇ ਸਨ।

ਸ਼ੁਭਚਿੰਤਕ,

**ਸੂਬਾ ਸੁਰਿੰਦਰ ਕੌਰ ਖਰਲ**



Sri Satguru Jagjit Singh Ji eLibrary NamdhariElibrary@gmail.com

# TOP TRAK

AN ISO 9001 : 2008 CERTIFIED CO.








CITY PULSE



FREEDOM



TT-SUPER

*New Arrivals*



FLYBIRD



## PARTAP ENGINEERS


H.O. : Bhagwan Chowk, Ludhiana - 141 003 (Pb.)
Tel. : +91-161-2512373 Fax : +91-161-2533273
E-mail : partapengineers@yahoo.co.in, info@toptrakcycles.com
Website : www.toptrakcycles.com
Works : G.T. Road, Jugiana, Ludhiana-141 011 (Pb.)
Telefax. : +91-161-2512373 Mob. : +91-99142-91142




NINJA



DIRT BIKE

Color Plus 98886-94310




Sri Satguru Jagjit Singh Ji eLibrary NamdhariElibrary@gmail.com

# ਵਾਰਸ਼ਿਕ ਵਿਦਿਅਕ ਸੰਮੇਲਨ ਦੌਰਾਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਹੋਈਆਂ ਸੰਗੀਤ ਬੈਠਕਾਂ ਦੀਆਂ ਤਸਵੀਰਾਂ

## 21-22 ਜੂਨ— ਸ੍ਰੀ ਭੈਣੀ ਸਾਹਿਬ


























ਤਸਵੀਰਾਂ : ਸੁਰਤ ਪਾਲ ਸਿੰਘ

Sri Satguru Jagjit Singh Ji eLibrary NamdhariElibrary@gmail.com

P.O. Regd. No. PB/JL-016/2021-2023 **WARYAM** Ladowali Road, Jalandhar -144001
Regd. RNI No. 26453/75 Revised Date of Publication - 25-06-2021 Date of Posting : 28-06-2021
Total Pages -52 **July-2021**



**ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਹਾਕੀ ਸਟੇਡਿਅਮ ਵਿੱਚ ਐਸਟ੍ਰੋਟਰਫ ਦਾ ਉਦਘਾਟਨ ਕਰਦੇ ਹੋਏ ਮੇਜਰ ਅਮਰਦੀਪ ਸਿੰਘ ਜੀ, ਰਾਜਨੀਤਿਕ ਸਲਾਹਕਾਰ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ, ਮਿਤੀ 24 ਜੂਨ 2021**



**ਨਾਮਧਾਰੀ ਹਾਕੀ ਟੀਮ ਦੇ ਖਿਡਾਰੀ ਆਪਣੀ ਖੇਡ ਕਲਾ ਦਾ ਪਰਦਸ਼ਨ ਕਰਦੇ ਹੋਏ।**

ਮਾਲਕ, ਐਡੀਟਰ ਤੇ ਪਬਲਿਸ਼ਰ ਰਜਵੰਤ ਕੌਰ ਨੇ ਰਾਜਿੰਦਰ ਸਿੰਘ ਦੇ ਵਾਈਟ ਕਰਾਸ ਪ੍ਰਿੰਟਰਜ਼ ਭਾਈ ਦਿਤ ਸਿੰਘ ਨਗਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਲਾਡੋਵਾਲੀ ਰੋਡ ਸਾਹਮਣੇ ਸੈਂਟਰਲ ਟਾਊਨ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 0181-2222543- ਮੋਬਾਇਲ- 98143-18720



Owner, Editor & Publisher Rajwant Kaur got printed from Rajinder Singh's White Cross Printers, Bhai Dit Singh Nagar Jalandhar & got published at Ladowali Road, Opp. Central Town, Jalandhar City Ph.: 0181-2222543, Mob.: 98143-18720

Sri Satguru Jagjit Singh Ji eLibrary NamdhariElibrary@gmail.com